*ਇਸੇ ਕਲਮ ਤੋਂ :*

ਚੱਲ ਕੇ ਚੁਬਾਰੇ ਵਿੱਚ (ਗੀਤ-ਸੰਗ੍ਰਹਿ)
ਨੈਣਾਂ ਦੇ ਵਣਜਾਰੇ (ਗੀਤ-ਸੰਗ੍ਰਹਿ)
ਖੱਛਣ ਵੇਚ ਕੇ ਖਾ ਗਏ (ਗੀਤ-ਸੰਗ੍ਰਹਿ)
ਵੱਡਿਆਂ ਦੇ ਵਿਆਹਵੀਂ ਨਾ (ਗੀਤ-ਸੰਗ੍ਰਹਿ)
ਮਮਤਾ ਦੀ ਪਰਿਭਾਸ਼ਾ (ਗੀਤ-ਸੰਗ੍ਰਹਿ)
ਰਬੜ ਦਾ ਬਾਵਾ (ਗੀਤ-ਸੰਗ੍ਰਹਿ)
ਪੱਗ ਬੰਨ੍ਹ ਸੰਧੂਰੀ (ਦੋਗਾਣਾ ਗੀਤ-ਸੰਗ੍ਰਹਿ)
ਭੰਗੜਾ ਪਾਉਣ ਪੰਜਾਬੀ (ਗੀਤ-ਸੰਗ੍ਰਹਿ)
ਸੱਚ ਬੋਲਣ ਨੂੰ ਜੀਅ ਕਰਦਾ (ਕਾਵਿ-ਸੰਗ੍ਰਹਿ)
ਮੱਸਾ ਰੰਘੜ ਬੋਲ ਪਿਆ (ਕਾਵਿ-ਸੰਗ੍ਰਹਿ)

# ਚਲੋ ਰੱਬ ਭਾਲੀਏ

(ਕਾਵਿ-ਸੰਗ੍ਰਹਿ)

ਹਰਦਿਆਲ ਸਿੰਘ ਚੀਮਾ 'ਵਹਿਣੀਵਾਲ'



ਚੇਤਨਾ ਪ੍ਰਕਾਸ਼ਨ

ਪੰਜਾਬੀ ਭਵਨ, ਲੁਧਿਆਣਾ

# ਤਤਕਰਾ

## ਮੇਰੇ ਤੋਂ ਤੁਹਾਡੇ ਤੱਕ

ਪਾਠਕੋ, ਸਤਿ ਸ੍ਰੀ ਅਕਾਲ! ਸ਼ੁਕਰੀਆ ਆਪ ਮੇਰੀ ਇਸ ਪੁਸਤਕ ਨੂੰ ਪੜ੍ਹਨ ਜਾ ਰਹੇ ਹੋ। ਦਰਅਸਲ ਇਹ ਪੁਸਤਕ 'ਖਾਲਕੁ ਖਲਕ ਮਹਿ' ਅਨੁਸਾਰ ਜਿਵੇਂ ਕਿ ਧੰਨ ਧੰਨ ਗੁਰੂ ਨਾਨਕ ਦੇਵ ਜੀ ਹੋਰਾਂ ਗ੍ਰਹਿਸਤ ਵਿੱਚ ਰਹਿੰਦਿਆਂ, ਹੱਥੀਂ ਕਿਰਤ ਕਰਦਿਆਂ ਅਤੇ ਆਪਣੀ ਸੁਰਤ ਪ੍ਰਮਾਤਮਾ ਨਾਲ਼ ਜੋੜ, ਵੰਡ ਛਕਣ ਛਕਾਉਣ ਦਾ ਸੰਦੇਸ਼ ਦਿੰਦਿਆਂ ਆਪਣੀਆਂ ਉਦਾਸੀਆਂ ਦੌਰਾਨ ਖ਼ਲਕਤ ਵਿੱਚ ਵਿਚਰਦਿਆਂ ਅਤੇ ਵਿਹਲੜ ਲੋਕਾਂ ਨੂੰ ਨਸੀਹਤ ਦਿੰਦਿਆਂ ਜਿਨ੍ਹਾਂ ਲੋਕਾਂ ਦਾ ਖਾ-ਖਾ ਢਿੱਡ ਵਧਾ-ਵਧਾ ਰੱਖੇ ਪਾਖੰਡੀਆਂ ਨੂੰ- ਜਿਹੜੇ ਘਰ-ਬਾਰ ਛੱਡ ਜੰਗਲਾਂ ਵਿੱਚ ਜਾ ਆਪਣੇ ਲੁੱਟਣ ਵਾਲੇ ਅੱਡੇ (ਡੇਰੇ) ਬਣਾਈ ਬੈਠੇ ਸਨ, ਉਨ੍ਹਾਂ ਨੂੰ ਸੱਚ ਦਾ ਸੰਦੇਸ਼ ਦਿੰਦਿਆਂ ਫਰਮਾਇਆ ਕਿ ਆਪਣੀਆਂ ਘਰੇਲੂ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਮਾਨਵਤਾ ਦੀ ਸੇਵਾ ਅਤੇ ਭਲਾਈ ਹੀ ਰੱਬ ਦੀ ਅਸਲ ਭਾਲ ਹੈ।

ਦੋਸਤੋ! ਇਹ ਕਿਤਾਬ ਜੋ ਆਪ ਦੇ ਹੱਥਾਂ ਵਿੱਚ ਹੈ, ਇਸ ਨੂੰ ਮੇਰੇ ਤੋਂ ਤੁਾਹਡੇ ਤੱਕ ਪਹੁੰਚਣ ਲਈ ਬਹੁਤ ਸੰਘਰਸ਼ ਕਰਨਾ ਪਿਆ ਜਿਵੇਂ ਕਿ ਮੇਰੀ ਦਿਨ ਰਾਤ ਇੱਕ ਕਰਕੇ ਕੀਤੀ ਮਿਹਨਤ (ਕਦੇ ਪੋਤਰੀ ਕੋਈ ਪੇਜ਼ ਕੱਢ ਕੇ ਲੈ ਗਈ ਜਾਂ ਕਦੇ ਪੋਤਰਾ ਲਿਖੀ ਹੋਈ ਕਵਿਤਾ 'ਤੇ ਪੈੱਨ ਨਾਲ਼ ਲਕੀਰਾਂ ਵਾਹ ਗਿਆ) ਪ੍ਰਕਾਸ਼ਕ ਪਾਸ ਪਹੁੰਚੀ। ਉਨ੍ਹਾਂ ਪ੍ਰਿੰਟ ਕਰਵਾ ਫਿਰ ਮੇਰੇ ਪਾਸ ਪਰੂਫ਼ ਰੀਡਿੰਗ ਲਈ ਅਤੇ ਮੇਰੇ ਸੋਧ ਕਰਨ ਤੋਂ ਬਾਅਦ ਫਿਰ ਪ੍ਰਕਾਸ਼ਕ ਵੱਲੋਂ ਜ਼ਿਲਦਸਾਜ਼ੀ ਤੇ ਹੋਰ ਕਿੰਨਾ ਕੁਝ ਉਪਰੰਤ ਤੁਹਾਡੇ ਹੱਥਾਂ ਵਿੱਚ, ਇਸ ਵਿੱਚ ਜਿਨ੍ਹਾਂ-ਜਿਨ੍ਹਾਂ ਦਾ ਯੋਗਦਾਨ ਰਿਹਾ, ਰਿਣੀ ਰਹਾਂਗਾ।

ਪਾਠਕੋ! ਇਸ ਪੁਸਤਕ ਦਾ ਨਾਮ 'ਚਲੋ ਰੱਬ ਭਾਲੀਏ' ਇਸ ਕਰਕੇ ਰੱਖਿਆ ਹੈ ਕਿ ਅੱਜਕਲ੍ਹ ਬਹੁਤੇ ਠੱਗ ਰੱਬ ਦੇ ਨਾਮ ਉੱਤੇ ਲੋਕਾਂ ਨੂੰ ਲੁੱਟ ਰਹੇ ਹਨ। ਉਨ੍ਹਾਂ ਨੇ ਆਪਣੇ ਡੇਰੇ ਬਣਾ ਰੱਖੇ ਹਨ ਤੇ ਕੂੜ ਪ੍ਰਚਾਰ ਕਰਕੇ ਲੋਕਾਂ ਨੂੰ ਇਹ ਆਖ, ਆਪਣੇ ਪਿੱਛੇ ਲਾਉਂਦੇ ਹਨ ਕਿ ਅਸੀਂ ਤਾਂ ਰੱਬ ਨੂੰ ਪਾ ਲਿਆ ਹੈ ਉਹ ਹੁਣ ਸਾਡੇ ਵੱਸ ਵਿੱਚ ਹੈ ਅਤੇ ਤੁਹਾਨੂੰ ਵੀ ਦਿਖਾ ਦਿਆਂਗੇ। ਸਿੱਧੇ ਸਾਧੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਸੋ ਮੈਂ ਇਸ ਕਿਤਾਬ ਰਾਹੀਂ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਰੱਬ ਕੋਈ ਪਕੜਨ ਜਾਂ ਲੱਭਣ ਵਾਲੀ ਵਸਤੂ ਨਹੀਂ, ਉਹ ਤਾਂ ਸਦਾ ਹੀ ਸਾਡੇ ਨਾਲ਼ ਹੈ,

ਸਭਨਾਂ ਦੇ ਵਿੱਚ ਵਿਚਰਦਾ ਹੈ। ਅਸੀਂ ਆਪਣੇ ਪਰਿਵਾਰ ਵਿੱਚੋਂ ਅਤੇ ਆਲ਼ੇ-ਦੁਆਲ਼ੇ ਵਸਦੀ ਦੁਨੀਆਂ ਵਿੱਚੋਂ ਹੱਕ-ਸੱਚ ਦੀ ਕਿਰਤ ਕਰਦੇ ਅਤੇ ਦੁਖੀਆਂ ਦਾ ਦਰਦ ਵੰਡਾਉਂਦੇ, ਉਸਦੀ ਰਜ਼ਾ ਅਤੇ ਭੈਅ ਵਿੱਚ ਜਿਓ ਕੇ ਰੱਬ ਨੂੰ ਪਾ ਸਕਦੇ ਹਾਂ, ਨਾ ਕਿ ਘਰ ਬਾਰ ਛੱਡ ਜੰਗਲਾਂ ਵਿੱਚ ਭਟਕ ਕੇ। ਸੋ ਵਾਹਿਗੁਰੂ ਦੀ ਬਖ਼ਸ਼ੀ ਬੁੱਧੀ ਅਨੁਸਾਰ ਨਿਮਾਣੀ ਜਿਹੀ ਕੋਸ਼ਿਸ਼ ਇਸ ਪੁਸਤਕ ਰਾਹੀਂ ਕੀਤੀ ਹੈ।

ਸੋ ਹੁਣ ਗੱਲ ਪਾਠਕਾਂ ਦੀ, ਮੈਨੂੰ ਪਤਾ ਬਹੁਤ ਲੋਕ ਕਿਤਾਬ ਪੜ੍ਹਨੀ ਤਾਂ ਚਾਹੁੰਦੇ ਹਨ ਪਰ ਖ਼ਰੀਦ ਨਹੀਂ ਸਕਦੇ। ਸੋ ਇਸ ਲਈ ਕਿਤਾਬ ਪੜ੍ਹ ਕੇ ਅਗਾਂਹ ਕਿਸੇ ਨੂੰ ਪੜ੍ਹਨ ਲਈ ਦੇ ਦਿੱਤੀ ਜਾਵੇ ਤਾਂ ਕਿਸੇ ਪੁੰਨ ਤੋਂ ਘੱਟ ਨਹੀਂ। ਇਹ ਮੇਰਾ ਵਿਚਾਰ ਹੈ। ਬਹੁਤੇ ਸੁਹਿਰਦ ਪਾਠਕ ਜੋ ਮੇਰੀ ਕਿਤਾਬ ਵਿੱਚੋਂ ਜਾਂ ਅਖ਼ਬਾਰ ਵਿੱਚੋਂ ਪੜ੍ਹ ਕੇ ਕਿਸੇ ਨਾ ਕਿਸੇ ਜ਼ਰੀਏ ਮੈਨੂੰ ਉਤਸ਼ਾਹਿਤ ਕਰਦੇ ਰਹਿੰਦੇ ਹਨ, ਉਨ੍ਹਾਂ ਵਿੱਚੋਂ ਜਿਵੇਂ ਮੇਰੇ ਬਹੁਤ ਹੀ ਸਤਿਕਾਰਯੋਗ ਚਾਚਾ ਜੀ ਸ. ਹਰਕ੍ਰਿਸ਼ਨ ਸਿੰਘ ਜੀ (ਰਿਟਾਇਰਡ ਐਡਵੋਕੇਟ), ਸ. ਜਸਵੰਤ ਸਿੰਘ ਮੱਲ੍ਹੀ ਜੀ, ਹੈਡਮਾਸਟਰ (ਰਿਟਾਇਰਡ) ਸਤਿਕਾਰਤ ਪ੍ਰੇਮ ਕੁਮਾਰ ਜੀ, ਮੋਗਾ, ਮਾਣਯੋਗ ਮਾਸਟਰ ਹਰਿੰਦਰਪਾਲ ਸਿੰਘ ਜੀ ਗਿੱਲ (ਵਹਿਣੀਵਾਲ), ਵੀਰ ਗੁਰਦੇਵ ਸਿੰਘ ਜੀ ਘਾਰੂ, ਬਲਜੀਤ ਸਿੰਘ ਚੀਮਾ (ਕੈਲਗਰੀ), ਕਿਰਪਾਲ ਸਿੰਘ ਜੀ ਬਾਠ (ਕਲਕੱਤੇ ਵਾਲੇ), ਬਲਦੇਵ ਸਿੰਘ ਜੀ ਮਿਸਤਰੀ (ਵਹਿਣੀਵਾਲ) ਅਤੇ ਵੀਰ ਸਤਵੀਰ ਸਿੰਘ ਜੀ ਆਦਿ ਸਾਰਿਆਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹੋਇਆ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਸਾਰਿਆਂ ਨੂੰ ਹੀ ਤੰਦਰੁਸਤੀਆਂ ਬਖ਼ਸ਼ਣ।

-ਹਰਦਿਆਲ ਸਿੰਘ ਚੀਮਾ
(ਵਹਿਣੀਵਾਲ)
ਪੰਜਾਬੀ ਲਿਖਾਰੀ ਸਭਾ
ਸਿਆਟਲ, ਅਮਰੀਕਾ
206-734-0794

## ਹੱਕ ਸੱਚ ਦੀ ਬੁਲੰਦ ਆਵਾਜ਼ ਗੀਤਕਾਰ

### ਹਰਦਿਆਲ ਸਿੰਘ ਚੀਮਾ (ਵਹਿਣੀਵਾਲ)

ਲੋਕਾਂ ਦਾ ਹਰਮਨ ਪਿਆਰਾ ਗੀਤਕਾਰ ਸਰਦਾਰ ਹਰਦਿਆਲ ਸਿੰਘ ਚੀਮਾ (ਵਹਿਣੀਵਾਲ) ਦਸ ਪੁਸਤਕਾਂ ਪਾਠਕਾਂ ਦੀ ਝੋਲੀ ਪਾ ਚੁੱਕਾ ਹੈ। ਪ੍ਰਸਿੱਧ ਗੀਤਕਾਰ ਹਰਦੇਵ ਦਿਲਗੀਰ ਤੇ ਗ਼ਜ਼ਲਗੋ ਸਤੀਸ਼ ਗੁਲਾਟੀ ਦੀਆਂ ਕੀਮਤੀ ਰਾਵਾਂ ਤੇ 'ਮੱਸਾ ਰੰਘੜ ਬੋਲ ਪਿਆ' ਪੁਸਤਕ ਬਾਰੇ ਸ. ਗੁਰਦਰਸ਼ਨ ਸਿੰਘ ਧੌਸਾ (ਮਹਿਣਾ) ਨੇ ਵੀ ਗੀਤਕਾਰ ਲਈ ਆਪਣੀ ਰਾਏ ਦੇ ਕੇ ਗੀਤਕਾਰ ਦੀ ਪਿੱਠ ਥਾਪੜੀ ਹੈ।

ਸਿੱਖ ਇਤਿਹਾਸ ਦੇ ਕਾਲੇ ਵਰਕਿਆਂ ਨੂੰ ਗੀਤਕਾਰ ਨੇ ਆਪਣੀ ਕਿਰਪਾਨ ਵਰਗੀ ਤਿੱਖੀ ਕਲਮ ਨਾਲ਼ ਹਾਅ ਦਾ ਨਾਹਰਾ ਮਾਰ ਕੇ ਸੁਨਹਿਰੀ ਅੱਖਰਾਂ ਵਿਚ ਬਦਲ ਦਿੱਤਾ ਹੈ ਤੇ ਜ਼ੁਲਮ ਦੇ ਬੱਦਲਾਂ ਨੂੰ ਲੀਰੋ ਲੀਰ ਕਰ ਦਿੱਤਾ ਹੈ।

ਏਸੇ ਕਰਕੇ ਗੀਤਾਂ ਨੂੰ ਆਪਣੀ ਨਾਲ਼ ਦੁਨੀਆਂ ਦੇ ਕੋਨੇ ਕੋਨੇ ਵਿਚ ਪਹੁੰਚਾ ਦਿੱਤਾ ਹੈ, ਗਾਇਕਾਂ ਨੇ ਤੇ ਢਾਡੀਆਂ ਨੇ! ਜਿਨ੍ਹਾਂ ਵਿਚ ਇਹਨਾਂ ਸਣੇ ਪ੍ਰਸਿੱਧ ਹੋਏ ਹਨ:

1. ਗਿੱਲ ਹਰਦੀਪ 'ਦੁਨੀਆਂ ਚਲੋ ਚਲੀ ਦਾ ਮੇਲਾ' ਪੁਸਤਕ 'ਸੱਚ ਬੋਲਣ ਨੂੰ ਚਿੱਤ ਕਰਦੈ' (ਪੰਨਾ 119)
2. ਤੇਜੀ ਰਣਜੀਤ ਸਿੰਘ 'ਆਮ ਆਦਮੀ ਦੇ ਨਾਮ' ਪੁਸਤਕ 'ਸੱਚ ਬੋਲਣ ਨੂੰ ਚਿੱਤ ਕਰਦੈ' (ਪੰਨਾ 126)
3. ਤੇਜੀ ਰਣਜੀਤ ਸਿੰਘ 'ਸ੍ਰੀ ਲਾਲ ਬਹਾਦਰ ਸ਼ਾਸਤਰੀ' ਪੁਸਤਕ 'ਸੱਚ ਬੋਲਣ ਨੂੰ ਚਿੱਤ ਕਰਦੈ' (ਪੰਨਾ 128)
4. ਗਿਆਨੀ ਸਰੂਪ ਸਿੰਘ ਕਡਿਆਣੇ ਦੇ ਜੱਥੇ (ਢਾਡੀ) ਵਲੋਂ ਰਿਕਾਰਡ ਐਲਬਮ 'ਪੰਜਾਬ ਬਚਾਓ' 'ਸਿਗਲੀਕਰ ਭੁੱਖੇ ਪਿਆਰਾਂ ਦੇ' ਪੁਸਤਕ 'ਮੱਸਾ ਰੰਘੜ ਬੋਲ ਪਿਆ' (ਪੰਨਾ 67)
5. ਗਿਆਨੀ ਪ੍ਰਿਤਪਾਲ ਸਿੰਘ ਜੀ ਬੈਂਸ ਦੇ ਢਾਡੀ ਜੱਥੇ ਵੱਲੋਂ ਰਿਕਾਰਡ ਐਲਬਮ 'ਮੈਂ ਧਰਤੀ ਪੰਜਾਬ ਦੀ', 'ਠੱਗ ਏਜੰਟਾਂ ਤੋਂ ਬਚੋ' ਪੁਸਤਕ 'ਮੱਸਾ ਰੰਘੜ ਬੋਲ ਪਿਆ' (ਪੰਨਾ 79)

6. 'ਕਹਿਣਾ ਨਹੀਂ ਬਾਪੂ ਗਾਂਧੀ ਨੂੰ' ਗਾਇਕ ਤੇਜੀ ਰਣਜੀਤ ਸਿੰਘ ਪੁਸਤਕ 'ਮੱਸਾ ਰੰਘੜ ਬੋਲ ਪਿਆ' (ਪੰਨਾ 97)

ਜਿੱਥੇ ਵੀ ਸਿੱਖਾਂ ਨਾਲ਼ ਬੇਇਨਸਾਫ਼ੀ ਹੋਈ, ਜ਼ੁਲਮ ਹੋਇਆ, ਚਾਹੇ ਜਲ੍ਹਿਆਂ ਵਾਲਾ ਬਾਗ਼ ਹੋਵੇ, ਦਿੱਲੀ 1984 ਦੀ ਨਸਲਕੁਸ਼ੀ ਹੋਵੇ, ਗਦਰੀ ਬਾਬੇ ਹੋਣ, ਨੇਤਾ ਜੀ ਸੁਭਾਸ਼ ਬੋਸ ਦੀ ਆਈ. ਐਨ. ਏ. ਦੇ ਯੋਧੇ ਹੋਣ, ਬਜ ਬਜ ਘਾਟ ਹੋਵੇ, ਆਦਿ ਘਿਨਾਉਣੀਆਂ ਘਟਨਾਵਾਂ ਬਾਰੇ ਗੀਤਕਾਰ ਨੇ ਲੰਮੀ ਬਾਂਹ ਕਰਕੇ, ਇਨਕਲਾਬੀ ਸੋਚ ਨੂੰ ਅੰਬਰਾਂ ਤਕ ਉਛਾਲ ਦਿੱਤਾ ਹੈ ਤੇ ਜ਼ਾਲਮ ਹਾਕਮਾਂ ਦੀ ਹੈਂਕੜ ਨੂੰ ਵਿਅੰਗ ਦੇ ਤੀਰਾਂ ਨਾਲ਼ ਕਤਲ ਕਰ ਦਿੱਤਾ ਹੈ।

ਪੁਸਤਕ 'ਉੱਤਰੀ ਅਮਰੀਕਾ ਦੇ ਲਿਖਾਰੀ' ਵਿਚ ਗੀਤਕਾਰ ਦਾ ਵਿਸ਼ੇਸ਼ ਚਰਚਾ ਤੇ ਰੰਗਦਾਰ ਫੋਟੋ ਛਪੀ ਮਿਲਦੀ ਏ। ਪੁਸਤਕ ਸੰਪਾਦਿਤ ਹਰਭਜਨ ਸਿੰਘ ਮਾਂਗਟ ਨੇ ਕੀਤੀ ਹੈ ਤੇ 'ਪ੍ਰਸਿੱਧ ਪੰਜਾਬੀ ਕਵਿਤਾ' ਪੁਸਤਕ ਵਿਚ ਵੀ 'ਮਜਬੂਰੀ ਬਹੁਤ ਬੁਰੀ' ਛਪੀ ਮਿਲਦੀ ਹੈ। (ਸੰਪਾਦਕ ਹਰਭਜਨ ਸਿੰਘ ਮਾਂਗਟ) ਅਤੇ ਹੋਰ ਵੀ ਪੁਸਤਕਾਂ ਅਖ਼ਬਾਰਾਂ ਵਿਚ ਵੀ ਗੀਤਕਾਰ ਦਾ ਨਾਂ ਸੂਰਜ ਵਾਂਗਰ ਚਮਕਦਾ ਹੈ।

ਗੀਤਕਾਰ ਦੀ ਆ ਰਹੀ ਪੁਸਤਕ 'ਚਲੋ ਰੱਬ ਭਾਲੀਏ' ਲਈ ਅਗਾਊਂ ਮੁਬਾਰਕਾਂ ਤੇ ਉਡੀਕ ਕੀਤੀ ਜਾ ਰਹੀ ਹੈ। ਗੀਤਕਾਰ ਨੇ ਪ੍ਰਦੇਸ਼ਾਂ ਵਿਚ ਭਟਕਦੇ ਨੌਜਵਾਨਾਂ ਦੇ ਰੌਂਗਟੇ ਖੜ੍ਹੇ ਕਰਨ ਵਾਲੇ ਹਾਲਾਤ ਬਿਆਨੇ ਹਨ। ਸਾਧਾਂ, ਪਾਖੰਡੀ ਬਾਬਿਆਂ, ਲੁਟੇਰੇ ਲੀਡਰਾਂ ਤੇ ਸਮਾਜਿਕ ਬੁਰਾਈਆਂ ਤੇ ਵਹਿਮਾਂ ਪਾਖੰਡਾਂ ਨੂੰ ਨੰਗਾ ਕੀਤਾ ਹੈ।

'ਜਣਾ ਖਣਾ ਅੱਜ ਜਣੇ ਖਣੇ' ਨੂੰ ਗਾਇਕ ਤੇਜੀ ਰਣਜੀਤ, ਗੁਰੂ ਨਾਨਕ ਤੇ ਡਾਕਟਰ ਬੀ. ਆਰ. ਅੰਬੇਦਕਰ ਆਦਿ ਪ੍ਰਸਿੱਧ ਹਸਤੀਆਂ ਬਾਰੇ ਵਿਚਾਰ ਪ੍ਰਗਟਾਏ ਹਨ। ਤਿੱਖੀ ਤਲਵਾਰ ਵਰਗੀ ਕਲਮ ਨੂੰ ਪ੍ਰਣਾਮ।

ਹਰਭਜਨ ਸਿੰਘ ਮਾਂਗਟ
ਸਰੀ. ਬੀਸੀ.

## ਦਾਸ ਦੀ ਬੰਦਨਾ

ਅਸੀਂ ਬੰਦਨਾ ਕਰਦੇ ਜੀ, ਗੁਰੂ ਦੇ ਦਰ 'ਤੇ ਸੀਸ ਨਿਵਾ ਕੇ,
ਰੂਹਾਂ ਖਿੜ ਗਈਆਂ ਨੇ, ਅੱਜ ਸੰਗਤਾਂ ਦੇ ਦਰਸ਼ਨ ਪਾ ਕੇ,
ਚੱਲ ਆਈਆਂ ਸੰਗਤਾਂ ਜੋ- ਗੁਰੂ ਜੀ ਦੀ ਫ਼ਤਿਹ ਬੁਲਾਉਂਦੇ ਹਾਂ।,
ਧੰਨ ਸਤਗੁਰੂ ਨਾਨਕ ਜੀ- ਤੇਰੇ ਦਰ ਸੀਸ ਨਿਵਾਉਂਦੇ ਹਾਂ।

ਕੋਈ ਬਾਲ ਨੂੰ ਤਰਸ ਰਹੀ, ਹੈ ਦਾਤਿਆ ਝੋਲ਼ੀ ਅੱਡ ਖਲੋਤੀ,
ਕੋਈ ਦਾਦੀ ਪੋਤਿਆਂ ਦੀ, ਤੁਹਾਡੇ ਦਰੋਂ ਚਾਹੁੰਦੀ ਏ ਪੋਤੀ,
ਅਸੀਂ ਅਰਜ਼ੀਆਂ ਲੈ ਆਏ- ਆਪ ਦੀਆਂ ਮੋਹਰਾਂ ਚਾਹੁੰਦੇ ਹਾਂ!
ਧੰਨ ਸਤਗੁਰੂ ਨਾਨਕ ਜੀ- ਤੇਰੇ ਦਰ ਸੀਸ ਨਿਵਾਉਂਦੇ ਹਾਂ।

ਜੋ ਵੀ ਜਿਸਦੇ ਮਨ ਦੀ ਹੈ, ਸਤਗੁਰੂ ਸ਼ਰਧਾ ਹੋ ਜਾਏ ਪੂਰੀ,
ਤੁਸੀਂ ਅੰਤਰਜਾਮੀ ਹੋ ਨਾ, ਰਹਿ ਜਾਏ ਕਿਸੇ ਦੀ ਆਸ ਅਧੂਰੀ,
ਖੜ੍ਹ ਚਰਨਾਂ ਵਿੱਚ ਤੁਹਾਡੇ- ਖ਼ੈਰ ਸਭਨਾਂ ਦੀ ਚਾਹੁੰਦੇ ਹਾਂ!
ਧੰਨ ਸਤਗੁਰੂ ਨਾਨਕ ਜੀ- ਤੇਰੇ ਦਰ ਸੀਸ ਨਿਵਾਉਂਦੇ ਹਾਂ।

ਕੋਈ ਖ਼ਾਲੀ ਮੁੜਿਆ ਨਹੀਂ, ਸਤਗੁਰੂ ਜੋ ਤੇਰੇ ਦਰ ਆਇਆ,
ਤਲਵੀਰ ਤੇ ਦੀਸ਼ ਹੋਰਾਂ ਨੇ, ਆਪ ਦੀ ਕਿਰਪਾ ਦੇ ਨਾਲ਼ ਗਾਇਆ,
ਤੁਸਾਂ ਜੋ ਬੁਲਵਾਇਆ ਏ- ਓਹੀ ਅੱਗੇ ਬੋਲ ਸੁਣਾਉਂਦੇ ਹਾਂ!
ਧੰਨ ਸਤਗੁਰੂ ਨਾਨਕ ਜੀ- ਤੇਰੇ ਦਰ ਸੀਸ ਨਿਵਾਉਂਦੇ ਹਾਂ।

ਦਿੱਤਾ ਸਾਥ ਅਸਾਡਾ ਏ ਹਰਪਿੰਦਰ ਸਿੰਘ ਜੀ ਨਾਲ਼ ਸਾਰੰਗੀ,
ਵਹਿਣੀਵਾਲੀਏ ਦਿਆਲ ਨੇ ਵੀ ਹੋਈ ਭੁੱਲ ਦੀ ਮੁਆਫ਼ੀ ਮੰਗੀ,
ਪ੍ਰਿਤਪਾਲ ਸਿੰਘ ਬੈਂਸ ਕਹੇ- ਸ਼ਬਦ ਤੇਰੀ ਭੇਟ ਚੜ੍ਹਾਉਂਦੇ ਹਾਂ!
ਧੰਨ ਸਤਗੁਰੂ ਨਾਨਕ ਜੀ- ਤੇਰੇ ਦਰ ਸੀਸ ਨਿਵਾਉਂਦੇ ਹਾਂ।

•

## ਚਲੋ ਰੱਬ ਭਾਲੀਏ

ਕਰ ਆਕੜਾਂ ਕੋਲੋਂ ਲੰਘਨਾ ਏਂ, ਕਿਓਂ ਸੁੱਕੀਆਂ ਧੰਘਾਂ ਧੰਘਨਾ ਏਂ ,
ਮਾੜੇ ਨਾਲ਼ ਨਜ਼ਰ ਮਿਲਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।
ਇੱਕ ਅੰਦਰ ਝਾਤ ਲਗਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।

ਤੇਰਾ ਚਿੱਤ ਕਰੇ ਚਤਰਾਈ ਜੋ, ਤੈਨੂੰ ਫਿਰੇ ਚੱਕਰ ਵਿੱਚ ਪਾਈ ਜੋ ,
ਮਨਾਂ ਚਿੱਤ ਆਪਣਾ ਸਮਝਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।
ਇੱਕ ਅੰਦਰ ਝਾਤ ਲਗਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।

ਜਿਓਂ ਪਾਣੀ ਵਿੱਚ ਪਤਾਸਾ ਏ, ਜ਼ਿੰਦਗੀ ਦਾ ਕੀ ਭਰਵਾਸਾ ਏ ,
ਭਾਈ ਰੁੱਸਿਆ ਯਾਰ ਮਨਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।
ਇੱਕ ਅੰਦਰ ਝਾਤ ਲਗਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।

ਮਨਾਂ ਸਬਰ 'ਚ ਜਿਉਣਾ ਸਿੱਖ ਲੈ ਤੂੰ, ਛੱਡ ਹਉਮੈਂ ਨਿਓਣਾ ਸਿੱਖ ਲੈ ਤੂੰ,
ਮਨੋਂ ਮੈਂ ਨੂੰ ਮਾਰ ਮੁਕਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।
ਇੱਕ ਅੰਦਰ ਝਾਤ ਲਗਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।

ਫਿਰੇਂ ਰੱਬ ਭਾਲਦਾ ਡੇਰਿਆਂ ਤੋਂ, ਕਿੱਥੇ ਆ ਪੜ੍ਹ ਲੈ ਚਿਹਰਿਆਂ ਤੋਂ ,
ਪਲ ਬਹਿ ਕੇ ਸੁਰਤ ਟਿਕਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।
ਇੱਕ ਅੰਦਰ ਝਾਤ ਲਗਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।

ਰੱਬ ਕਿੱਧਰੇ ਭਾਲਣ ਜਾਣਾਂ ਏਂ, ਨਾ ਧਿਆਇਆ ਨਾ ਧਿਆਣਾਂ ਏਂ ,
ਰੋਂਦੇ ਨੂੰ ਜ਼ਰਾ ਹਸਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।
ਇੱਕ ਅੰਦਰ ਝਾਤ ਲਗਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ ।

ਓਹਦੀ ਰਜ਼ਾ 'ਚ ਵਕਤ ਲੰਘਾਈ ਜਾ, ਵਹਿਣੀ ਵਾਲੀਆ ਸ਼ੁਕਰ ਮਨਾਈ ਜਾ।
ਬਾਣੀ 'ਤੇ ਅਮਲ ਕਮਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ।
ਇੱਕ ਅੰਦਰ ਝਾਤ ਲਗਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ।

ਮੰਨ ਮੇਰੀ ਗੱਲ ਸੁੱਖ ਪਾਵੇਂਗਾ, ਤੂੰ ਦਿਆਲ ਬਖ਼ਸ਼ਿਆ ਜਾਵੇਂਗਾ।
ਚੀਮਿਆਂ ਕੀਤੀ 'ਤੇ ਪਛਤਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ।
ਇੱਕ ਅੰਦਰ ਝਾਤ ਲਗਾ ਲੈ ਓਏ- ਪਰਮੇਸ਼ਵਰ ਤੈਥੋਂ ਦੂਰ ਨਹੀਂ।

•

## ਕਲਯੁਗ ਵਿੱਚ ਸਿੱਖੀ ਦਾ ਬੂਟਾ

ਲੋਕੀ ਕਿਸੇ ਜ਼ਮਾਨੇ ਵਿੱਚ ਬੁੱਤ ਪੂਜਾ ਕਰਦੇ ਸੀ,
ਹਾਕਮਾਂ ਕੋਲੋਂ ਡਰਦੇ ਉੱਚਾ ਸਾਹ ਨਾ ਭਰਦੇ ਸੀ,
ਭੁੱਲਿਆਂ ਭਟਕਿਆਂ ਨੂੰ ਸਿੱਧੇ ਰਾਹ ਪਾਇਆ ਨਾਨਕ ਜੀ!
ਕਲਯੁਗ ਵਿੱਚ ਸਿੱਖੀ ਦਾ ਬੂਟਾ ਲਾਇਆ ਨਾਨਕ ਜੀ।

ਊਚ ਨੀਚ ਦੇ ਵਿਚਲੀ ਲੀਕ ਮਿਟਾਈ ਬਾਬੇ ਨੇ,
ਤਾਹੀਓਂ ਤਾਂ ਲੰਗਰ ਦੀ ਰਸਮ ਚਲਾਈ ਬਾਬੇ ਨੇ,
ਜਾਤ-ਪਾਤ ਦਾ ਦਿਲਾਂ 'ਚੋਂ ਭਰਮ ਮਿਟਾਇਆ ਨਾਨਕ ਜੀ!
ਕਲਯੁਗ ਵਿੱਚ ਸਿੱਖੀ ਦਾ ਬੂਟਾ ਲਾਇਆ ਨਾਨਕ ਜੀ।

ਮਿਠਤ ਨੀਵੀਂ ਗੁਣ ਚੰਗਿਆਈਆਂ ਤੱਤ ਵਿਚਾਰ ਰਿਹਾ,
ਕੂੜ ਨਿਖੁੱਟੇ ਬਾਬਾ ਓੜਕ ਸੱਚ ਪ੍ਰਚਾਰ ਰਿਹਾ,
ਕੌਡੇ ਡਾਲੀ ਰਾਖਸ਼ਸ਼ ਨੂੰ ਸਮਝਾਇਆ ਨਾਨਕ ਜੀ!
ਕਲਯੁਗ ਵਿੱਚ ਸਿੱਖੀ ਦਾ ਬੂਟਾ ਲਾਇਆ ਨਾਨਕ ਜੀ।

ਦਸਾਂ ਨੌਹਾਂ ਦੀ ਕਿਰਤ ਕਮਾਈ ਕਰਨੀ ਸਿੱਖਾਂ ਨੇ,
ਜ਼ੁਲਮ ਜਬਰ ਅਤੇ ਧੌਂਸ ਕਦੇ ਨਹੀਂ ਜਰਨੀ ਸਿੱਖਾਂ ਨੇ,
ਸਤ ਸੰਤੋਖ ਅਤੇ ਦਯਾ ਦਾ ਪਾਣੀ ਪਾਇਆ ਨਾਨਕ ਜੀ!
ਕਲਯੁਗ ਵਿੱਚ ਸਿੱਖੀ ਦਾ ਬੂਟਾ ਲਾਇਆ ਨਾਨਕ ਜੀ।

ਓਸਦੀ ਮਹਿਮਾ ਓਹੀਓ ਜਾਣੇ ਸਾਨੂੰ ਸਾਰ ਨਾ ਕਾਈ,
ਕਿਰਪਾ ਕਰ ਜਿਸ ਗੁਰਮੁਖ ਸਿੰਘ ਦੇ ਜੱਥੇ ਪਾਸੋਂ ਗੁਆਈ,
ਸਿਰ 'ਤੇ ਹੱਥ ਰੱਖ ਦਿਆਲ ਕੋਲੋਂ ਲਿਖਵਾਇਆ ਨਾਨਕ ਜੀ!
ਕਲਯੁਗ ਵਿੱਚ ਸਿੱਖੀ ਦਾ ਬੂਟਾ ਲਾਇਆ ਨਾਨਕ ਜੀ।

•

## ਕਿਹਾ ਨਾਨਕ ਜੀ ਵੇਦ ਕਿਸ ਲਿਖਿਆ...

ਸੱਤ ਅੱਠ ਸਾਲ ਦੇ ਹੋਏ ਗੁਰੂ ਜਦ, ਪਿਤਾ ਕਿਹਾ ਗੱਲ ਸੁਣਾ ਤ੍ਰਿਪਤਾ ,
ਆਹ ਰਸਮ ਜਨੇਊ ਵਾਲੀ ਪੂਰੀ, ਕਰ ਲਈਏ ਆਪਾਂ ਹੁਣ ਤ੍ਰਿਪਤਾ ,
ਰਿਸ਼ਤੇਦਾਰ ਤੇ ਸਾਕ ਸੰਬੰਧੀ ਰਲ਼ ਮਿਲ ਖ਼ੁਸ਼ੀ ਮਨਾ ਲਈਏ !
ਪੰਡਤ ਨੂੰ ਘਰੇ ਬੁਲਾ ਆਪਾਂ ਆਪਣਾ ਇਹ ਫ਼ਰਜ਼ ਨਿਭਾ ਲਈਏ ।

ਹੁਣ ਭੋਜ ਨਿਉਂਦਾ ਬੜੇ ਮਾਣ ਨਾਲ਼, ਪ੍ਰੋਹਿਤ ਘਰੇ ਬੁਲਾਇਆ ਸੀ ,
ਜਿਸ ਜਿਸ ਨੂੰ ਮਿਲ ਗਿਆ ਸੁਨੇਹਾ, ਅੰਗ ਸਾਕ ਚੱਲ ਆਇਆ ਸੀ ,
ਘਰ ਦੇ ਵਿੱਚ ਮਠਿਆਈਆਂ ਵਰਤਣ ਛਕਦਾ ਜੋ ਵੀ ਆਉਂਦਾ ਸੀ !
ਅੱਜ ਮਹਿਤਾ ਕਾਲੂ ਜੀ ਪਿਤਾ ਗੁਰਾਂ ਦਾ ਪੈਰ ਭੁੰਜੇ ਨਹੀਂ ਲਾਉਂਦਾ ਸੀ ।

ਪੰਡਤ ਕਿਹਾ ਇਹ ਜਨੇਊ ਜੋ, ਸਾਨੂੰ ਵੇਦਾਂ ਨੇ ਸਮਝਾਇਆ ਏ ,
ਪਰ ਇਹ ਔਰਤ ਨੂੰ ਪਰਵਾਨ ਨਹੀਂ, ਸਿਰਫ਼ ਮਰਦ ਦੇ ਹਿੱਸੇ ਆਇਆ ਏ ,
ਨਾਨਕ ਤੂੰ ਭਾਗਾਂ ਵਾਲਾ ਏਂ, ਲੈ ਪਹਿਨ ਗਲੇ ਵਿੱਚ ਆਹ ਧਾਗਾ !
ਤੇਰੀ ਜੀਵਨ ਮੁਕਤੀ ਹੋ ਜਾਏਗੀ, ਤੂੰ ਮਾਪਿਆਂ ਦਾ ਪੁੱਤ ਵੱਡਭਾਗਾ ।

ਕਿਹਾ ਨਾਨਕ ਵੇਦ ਨੂੰ ਕਿਸ ਲਿਖਿਆ, ਮੈਨੂੰ ਸਮਝ ਨਾ ਆਇਆ ਪੰਡਤ ਜੀ ,
ਕਿਉਂ ਮਾਂ ਮੇਰੀ ਨਾ ਪਹਿਨ ਸਕੇ ਜਿਸ, ਕੁੱਖੋਂ ਮੈਨੂੰ ਜਾਇਆ ਪੰਡਤ ਜੀ ,
ਮੇਰੀ ਮਾਂ ਪਹਿਨੂ ਮੈਂ ਪਹਿਨਾਂਗਾ, ਨਹੀਂ ਮੈਨੂੰ ਵੀ ਸਵੀਕਾਰ ਨਹੀਂ !
ਜਦ ਸਿਰਜਣਹਾਰ ਸਭ ਦਾ ਇੱਕ ਕਿਉਂ ਔਰਤ ਨੂੰ ਅਧਿਕਾਰ ਨਹੀਂ?

ਆਓ ਗੁਰਪੁਰਬ ਮਨਾਈਏ ਸੰਗਤ ਜੀ, ਕਰ ਸੇਵਾ ਸੇਵ ਕਮਾ ਲਈਏ ,
ਗੁਰਬਾਣੀ ਸਤਗੁਰੂ ਨਾਨਕ ਜੀ ਦੀ, ਹਿਰਦਿਆਂ ਵਿੱਚ ਵਸਾ ਲਈਏ। ,
ਵਹਿਣੀਵਾਲੀਆ ਦਿਆਲ ਜੋ ਹੋਈਆਂ ਨੇ ਉਹ ਭੁੱਲਾਂ ਨੂੰ ਬਖ਼ਸ਼ਾ ਲਈਏ !
ਛੱਡ ਖਹਿੜਾ ਟੇਵਿਆਂ-ਪੁੱਛਾਂ ਦਾ ਆਪਾਂ ਸਿੱਖੀ ਨੂੰ ਅਪਣਾ ਲਈਏ ।

•

## ਮੋਇਆਂ ਤਾਈਂ ਕਿਵੇਂ ਪਹੁੰਚ ਜੂ

ਤਾਂਘਾਂ ਪ੍ਰੇਮ ਦੀਆਂ ਨੇ ਦਿਲ ਨੂੰ ਖਿੱਚ ਜਦ ਗੁਰਾਂ ਦੇ ਪਾਈ
ਐਮਨਾਬਾਦ ਲਾਲੋ ਦੇ ਘਰ ਦੀ ਆਣ ਕੁੰਡੀ ਖੜਕਾਈ
ਲਾਲੋ ਚਰਨੀਂ ਢੈਹ ਪਿਆ ਤੱਕ- ਕਹੇ ਖ਼ੁਦ ਚੱਲ ਕੇ ਰੱਬ ਆਇਆ
ਤਾਂ ਸ੍ਰੀ ਗੁਰੂ ਨਾਨਕ ਜੀ ਨੇ ਮੁੱਖੋਂ ਸਤਨਾਮ ਫ਼ਰਮਾਇਆ

ਓਧਰ ਚੱਲਣ ਭੰਡਾਰੇ ਨਗਰ ਵਿੱਚ ਸੀ ਭਾਗੋ ਲੰਗਰ ਲਗਾਏ
ਪਿੱਤਰਾਂ ਨੂੰ ਭੋਜਨ ਛਕਵਾਉਣਾ ਹਰ ਕੋਈ ਏਥੋਂ ਖਾਏ
ਪਿੱਟ ਢੰਡਰਾ ਸਭ ਵਸਨੀਕਾਂ- ਨੂੰ ਨਿਓਂਦਾ ਭਿਜਵਾਇਆ
ਪਰ ਸ੍ਰੀ ਗੁਰੂ ਨਾਨਕ ਜੀ ਨੇ ਓਸ ਨਿਓਂਦੇ ਨੂੰ ਠੁਕਰਾਇਆ

ਭਾਗੋ ਗੁੱਸੇ ਵਿੱਚ ਸਿਪਾਹੀਆਂ ਤਾਈਂ ਹੁਕਮ ਸੁਣਾਏ
ਕਿੱਥੇ ਹੈ ਉਹ ਨਾਨਕ ਜਿਹੜਾ ਕਿਓਂ ਨਾ ਆਉਣਾ ਚਾਹੇ
ਕਿੱਥੇ ਮੈਂ ਕਿੱਥੇ ਓਹ ਲਾਲੋ- ਮਲਕ ਭਾਗੋ ਕੁਰਲਾਇਆ
ਤਾਂ ਸ੍ਰੀ ਗੁਰੂ ਨਾਨਕ ਜੀ ਨੇ ਲਾਲੋ ਦਾ ਪੱਖ ਪੁਗਾਇਆ

ਹੱਕ ਸੱਚ ਦੀ ਕਿਰਤ ਦਾ ਭੋਜਨ ਹੀ ਅੰਮ੍ਰਿਤ ਕਹਿਲਾਵੇ
ਤੇਰੀ ਪਾਪ ਕਮਾਈ ਵਿੱਚੋਂ ਮੈਨੂੰ ਲਹੂ ਨਜ਼ਰ ਪਿਆ ਆਵੇ
ਜਾਤ ਪਾਤ ਅਤੇ ਊਚ ਨੀਚ ਦਾ ਭੇਦ ਤੇ ਭਾਵ ਮਿਟਾਇਆ
ਤਾਂ ਸਤਗੁਰੂ ਨਾਨਕ ਜੀ ਨੇ ਦੁੱਧੋਂ ਪਾਣੀ ਛਾਣ ਵਿਖਾਇਆ

ਬਾਬੇ ਕਿਹਾ ਮਰਨ ਪਿੱਛੋਂ ਪ੍ਰਾਣੀ ਖਵਰੇ ਕਿੱਧਰ ਨੂੰ ਜਾਂਦਾ
ਮੋਇਆਂ ਤਾਈਂ ਕਿਵੇਂ ਪਹੁੰਚਜੂ ਜੋ ਕੋਈ ਏਥੇ ਖਾਂਦਾ
ਜਿਉਂਦੇ ਜੀਅ ਖਾ ਸਕਦਾ ਬੰਦਾ ਜੋ ਭਾਗੀਂ ਲਿਖਵਾਇਆ
ਇੰਝ ਸਤਗੁਰੂ ਨਾਨਕ ਨੇ ਕ੍ਰਾਂਤੀਕਾਰੀ ਵੀ ਅਖਵਾਇਆ
ਸ੍ਰੀ ਗੁਰੂ ਨਾਨਕ ਜੀ ਨੇ ਕਰ ਕਿਰਪਾ ਆਪ ਲਿਖਾਇਆ
ਵਹਿਣੀਵਾਲੀਏ ਤੋਂ ਕਰ ਕਿਰਪਾ ਆਪ ਲਿਖਵਾਇਆ

•

## ਪ੍ਰੇਮ ਦੀ ਖਿੱਚ

ਇਹ ਪ੍ਰੇਮ ਦਾ ਦਰਜਾ ਉੱਚਾ ਹੈ-
ਤੇ ਕਈ ਰੰਗਾਂ ਵਿੱਚ ਵਸਦਾ ਏ!

ਇਹ ਕਦੀ ਰਵਾਉਂਦਾ ਬੰਦੇ ਨੂੰ-
ਕਦੇ ਆਪ ਮੁਹਾਰੇ ਹੱਸਦਾ ਏ।

ਜਿਵੇਂ ਕ੍ਰਿਸ਼ਨ ਜੀ ਦਾ ਨਾਲ਼ ਸੁਦਾਮੇ ਦੇ!
ਬਾਬੇ ਜੀ ਦਾ ਨਾਲ਼ ਮਰਦਾਨੇ ਦੇ!!

ਪ੍ਰੇਮ ਦੀ ਖਿੱਚ
ਜਦੋਂ ਖਿੱਚ ਪਈ ਤਾਂ ਜਾ ਪਹੁੰਚੇ-
(ਕਿੱਥੇ)
ਜਿੱਥੇ ਲਾਲੋ ਜੀ ਰਹਿੰਦੇ ਨੇ!
ਦਿਆਲ ਪ੍ਰੇਮ ਦੀਆਂ ਸੁੱਕੀਆਂ ਖਾਂਦੇ ਨੇ-
(ਕੌਣ)
ਉਸਨੂੰ ਗੁਰੂ ਨਾਨਕ ਕਹਿੰਦੇ ਨੇ
ਉਸਨੂੰ ਗੁਰੂ ਨਾਨਕ ਕਹਿੰਦੇ ਨੇ।

•

## ਲਾਲੋ ਦੀਆਂ ਸੁੱਕੀਆਂ

ਭਾਗੋ ਨੂੰ ਮਾਣ ਸੀ ਤਖ਼ਤਾਂ ਦਾ ਅਤੇ ਵੱਡੇ ਲਸ਼ਕਰ ਲਾਣੇ ਦਾ ,
ਬਾਬੇ ਨੂੰ ਮਾਣ ਫ਼ਕੀਰੀ ਦਾ ਅਤੇ ਭਗਵਾਂ ਵਾਲੇ ਬਾਣੇ ਦਾ ,
ਆਹ ਵੇਖੋ ਸਾਡਾ ਗੁਰ ਨਾਨਕ- ਕੈਸੇ ਪਿਆ ਖੇਲ ਰਚਾਂਦਾ ਏ !
ਭਾਗੋ ਦੇ ਛੱਡ ਨਿਓਂਦੇ ਨੂੰ- ਲਾਲੋ ਦੀਆਂ ਸੁੱਕੀਆਂ ਖਾਂਦਾਏ ।
ਔਹ ਵੇਖੋ ਸਾਡਾ ਗੁਰ ਨਾਨਕ ॥

ਭਾਗੋ ਨੇ ਪੁੱਛਿਆ, ਕਿਓਂ ਨਾਨਕ ਤੈਨੂੰ ਭੋਜਨ ਵਿੱਚ ਕੋਈ ਘਾਟ ਦਿਸੇ ,
ਕਿਹਾ ਬਾਬੇ ਤੇਰੇ ਅੰਦਰ ਮੈਨੂੰ ਨਫ਼ਰਤ ਵਾਲੀ ਲਾਟ ਦਿਸੇ ,
ਦਸਾਂ ਨੌਹਾਂ ਦੀ ਕਿਰਤ 'ਚੋਂ ਦੁੱਧ ਤੇ ਪਾਪ 'ਚੋਂ ਲਹੂ ਵਗਾਂਦਾ ਏ !
ਭਾਗੋ ਦੇ ਛੱਡ ਨਿਓਂਦੇ ਨੂੰ- ਲਾਲੋ ਦੀਆਂ ਸੁੱਕੀਆਂ ਖਾਂਦਾ ਏ ।
ਔਹ ਵੇਖੋ ਸਾਡਾ ਗੁਰ ਨਾਨਕ ॥

*(ਪਾਠਕੋ ਮੁਆਫ਼ ਕਰਨਾ ਸੱਚ ਬੋਲਣਾ ਵੀ ਸਾਡਾ ਧਰਮ ਹੈ)*

ਅੱਜ ਹਰ ਕੋਈ ਭਾਲੇ ਚੋਪੜੀਆਂ ਕੋਈ ਮਾੜੇ ਦੇ ਘਰ ਵੜਦਾ ਨਹੀਂ ,
(ਕਿਉਂਕਿ)ਨਾ ਵੈਸੇ ਪਕਵਾਨ ਮਿਲਣ ਕੋਈ ਵੱਡਾ ਚੜ੍ਹਾਵਾ ਚੜ੍ਹਦਾ ਨਹੀਂ ,
ਪਰ ਪ੍ਰੀਤਮ ਮੇਰਾ ਹਰ ਮਾੜੇ- ਨੂੰ ਆਪਣੇ ਗਲ਼ ਨਾਲ਼ ਲਾਂਦਾ ਏ !
ਭਾਗੋ ਦੇ ਛੱਡ ਨਿਓਂਦੇ ਨੂੰ- ਲਾਲੋ ਦੀਆਂ ਸੁੱਕੀਆਂ ਖਾਂਦਾਏ ।
ਔਹ ਵੇਖੋ ਸਾਡਾ ਗੁਰ ਨਾਨਕ ॥

ਅੱਜ ਦੁਨੀਆਂ ਭੁੱਖੀ ਚੌਧਰ ਦੀ ਕੋਈ ਓਸਦੀਆਂ ਰਮਜ਼ਾਂ ਜਾਣੇ ਨਾ ,
ਦੂਜਿਆਂ ਦੇ ਔਗੁਣ ਤੱਕਦਾ ਏ ਦਿਆਲ ਆਪ ਦਾ ਆਪ ਪਛਾਣੇ ਨਾ ,
ਵਹਿਣੀਵਾਲੀਆ ਹੋਈ ਭੁੱਲ ਚੁੱਕ ਦੀ- ਸਭਨਾਂ ਤੋਂ ਮੁਆਫ਼ੀ ਚਾਂਹਦਾ ਏ !,
ਔਹ ਵੇਖੋ ਸਾਡਾ ਗੁਰ ਨਾਨਕ ਕੈਸੇ ਪਿਆ ਖੇਲ ਰਚਾਂਦਾ ਏ ।
ਔਹ ਵੇਖੋ ਸਾਡਾ ਗੁਰ ਨਾਨਕ ॥

•

## ਸ਼ਬਦ ਦਾ ਤੀਰ ਚਲਾਇਆ

ਮੁਗ਼ਲ ਬਾਦਸ਼ਾਹ ਓਸ ਸਮੇਂ ਦਾ ਸੀ ਬਾਬਰ ਅਖਵਾਉਂਦਾ
ਜ਼ੋਰ ਜ਼ਬਰ ਨਾਲ਼ ਧਰਮ ਬਦਲ ਕੇ ਪਾਪੀ ਜ਼ੁਲਮ ਕਮਾਉਂਦਾ
ਤੋਪ ਬੰਦੂਕ ਨਾ ਗੋਲਾਬਾਰੀ ਦੁਸ਼ਮਣ ਅੱਗੇ ਲਾਇਆ!
ਸਤਿਗੁਰੂ ਨਾਨਕ ਨੇ- ਜਦ (ਸੀ) ਸ਼ਬਦ ਦਾ ਤੀਰ ਚਲਾਇਆ

ਹਰ ਕੋਈ ਸੋਚ ਰਿਹਾ ਸੀ ਕਿਹੜਾ ਰਾਜੇ ਮੂਹਰੇ ਬੋਲੇ
ਹਿੰਮਤ ਨਹੀਂ ਸੀ ਕਿਸੇ ਦੀ ਪੈਂਦੀ ਰਤਾ ਜ਼ਬਾਂ ਨੂੰ ਖੋਲ੍ਹੇ
ਪਾਪ ਦੀ ਜੰਞ ਲੈ ਕਾਬਲੋਂ ਧਾਇਆ ਖ਼ੂਨ ਦਾ ਸੋਹਿਲਾ ਗਾਇਆ
ਸਤਿਗੁਰੂ ਨਾਨਕ ਨੇ ਸੀ ਜਦ ਸ਼ਬਦ ਦਾ ਤੀਰ ਚਲਾਇਆ

ਧੀਆਂ ਭੈਣਾਂ ਦੀ ਇੱਜ਼ਤ ਨੂੰ ਮਿੱਟੀ ਵਿੱਚ ਰਲਾਉਨਾਂ
ਘਾਣ ਮਨੁੱਖਤਾ ਦਾ ਕਰਕੇ ਤੂੰ ਖ਼ੂਨ ਦੀ ਨਦੀ ਗਵਾਉਨਾਂ
ਖੁਰਾਸ਼ਾਨ ਖਸਮਾਨਾਂ ਕੀਆ ਤੈਂ ਕੀ ਦਰਦ ਨਾ ਆਇਆ
ਸਤਿਗੁਰੂ ਨਾਨਕ ਨੇ ਸੀ ਜਦ ਸ਼ਬਦ ਦਾ ਤੀਰ ਚਲਾਇਆ

ਪਕੜ ਲਿਆਵੋ ਨਾਨਕ ਕਿੱਥੇ ਜੋ ਬਾਬਰ ਹੁਕਮ ਸੁਣਾਇਆ
ਕੈਦ ਕਰੋ ਚੱਕੀ ਪਿਸਵਾਓ ਗੁੱਸੇ ਵਿੱਚ ਕੁਰਲਾਇਆ
ਬਿਨਾਂ ਚਲਾਇਆਂ ਚੱਕੀ ਚੱਲ ਪਈ ਤਾਂ ਕੋਤਵਾਲ ਘਬਰਾਇਆ
ਸਤਿਗੁਰੂ ਨਾਨਕ ਨੇ ਸੀ ਜਦ ਸ਼ਬਦ ਦਾ ਤੀਰ ਚਲਾਇਆ

ਕੂੜ ਨਿਖੁੱਟੇ ਨਾਨਕਾ ਓੜਕ ਸੱਚ ਰਹੀ ਰਹਿ ਜਾਣੀ
ਸਿੱਖ ਲੇਵਾ ਸੰਗਤ ਨੂੰ ਦਿੱਤੀ ਬਖ਼ਸ਼ ਗੁਰਾਂ ਗੁਰਬਾਣੀ
ਪੜ੍ਹੀਏ, ਅਮਲ ਕਮਾਈਏ 'ਦਿਆਲ' ਤੋਂ ਆਪ ਗੁਰੂ ਲਿਖਵਾਇਆ
ਸਤਿਗੁਰੂ ਨਾਨਕ ਨੇ ਸੀ ਜਦ ਸ਼ਬਦ ਦਾ ਤੀਰ ਚਲਾਇਆ

•

## ਗੁਰੂ ਨਾਨਕ ਦਾ ਦਰ

ਮੰਨ ਭਾਣਾ ਰੱਬ ਦਾ ਹਰ ਵੇਲੇ ਹੀ ਸ਼ੁਕਰ ਖ਼ੁਦਾ ਦਾ ਕਹਿ ਬੰਦੇ
ਦਰ ਦਰ ਦੇ ਭਟਕਣ ਨਾਲੋਂ ਤੂੰ ਇੱਕ ਦਰ ਦਾ ਹੋ ਕੇ ਬਹਿ ਬੰਦੇ
ਚਰਨ ਧੂੜ ਚੁੱਕ ਸੰਗਤ ਦੀ ਮੱਥੇ ਦੇ ਨਾਲ਼ ਲਗਾ ਲੈ ਓਏ
ਗੁਰੂ ਨਾਨਕ ਦਾ ਦਰ ਖੁੱਲ੍ਹਾ ਏ, ਆ ਜੀਵਨ ਸਫ਼ਲ ਬਣਾ ਲੈ ਓਏ ।

ਕਦੇ ਮੁੜੇ ਸਵਾਲੀ ਨਾ ਕੋਈ ਜਿਹੜਾ ਇਸ ਦਰ 'ਤੇ ਆ ਜਾਂਦਾ
ਜਿਸ ਓਟ ਤਕਾਲੀ ਸਤਗੁਰੂ ਦੀ ਮੂੰਹੋਂ ਮੰਗੀਆਂ ਮੁਰਾਂਦਾ ਪਾ ਲੈਂਦਾ
ਏਥੇ ਤਕਦੀਰਾਂ ਬਦਲਦੀਆਂ ਤੂੰ ਵੀ ਸੁੱਤੇ ਭਾਗ ਜਗਾ ਲੈ ਓਏ
ਗੁਰੂ ਨਾਨਕ ਦਾ ਦਰ ਖੁੱਲ੍ਹਾ ਏ, ਆ ਜੀਵਨ ਸਫ਼ਲ ਬਣਾ ਲੈ ਓਏ ।

ਪਊ ਠੰਡ ਕਾਲਜੇ ਦੁਖੀਏ ਨੂੰ ਤੱਕ ਇੱਕ ਜੇ ਹਉਕਾ ਭਰ ਵੇਖੇਂ
ਸੇਵਾ ਨੂੰ ਮੇਵਾ ਤਾਂ ਲਗਣਾ ਜੇਕਰ ਨਾਲ਼ ਨਿਮਰਤਾ ਕਰ ਵੇਖੇਂ
ਚਿਰ ਨਾ ਲਾ ਮੌਕਾ ਲੰਘ ਜਾਊ ਤੂੰ ਇੱਕ ਵਾਰੀ ਅਜ਼ਮਾ ਲੈ ਓਏ
ਗੁਰੂ ਨਾਨਕ ਦਾ ਦਰ ਖੁੱਲ੍ਹਾ ਏ, ਆ ਜੀਵਨ ਸਫ਼ਲ ਬਣਾ ਲੈ ਓਏ ।

ਜਦ ਓਸ ਨਜ਼ਰ ਨਾਲ਼ ਤੱਕੇਂਗਾ ਤੈਨੂੰ ਹਰ ਇਨਸਾਨ 'ਚੋਂ ਰੱਬ ਦਿਸੂ
ਕਰ ਕੋਸ਼ਿਸ਼ ਵੇਖ ਲੈ ਜੱਗ ਵਾਲਾ ਤੈਨੂੰ ਸਾਰਾ ਮੁੱਕਦਾ ਯੱਬ ਦਿਸੂ
ਵਹਿਣੀਵਾਲੀਆ ਮੁਕਤੀ ਤਾਂ ਮਿਲਣੀ ਦੁਖੀਏ ਦਾ ਦਰਦ ਵੰਡਾ ਲੈ ਓਏ
ਗੁਰੂ ਨਾਨਕ ਦਾ ਦਰ ਖੁੱਲ੍ਹਾ ਏ, ਆ ਜੀਵਨ ਸਫ਼ਲ ਬਣਾ ਲੈ ਓਏ ।

ਸਿੱਖ ਬਣਨਾ ਜੇ ਗੁਰੂ ਨਾਨਕ ਦਾ ਹਉਮੈ ਨੂੰ ਮਾਰ ਮੁਕਾਉਣਾ ਪਊ
ਛੱਡ ਹੋਰਾਂ ਦੀ ਹਰਦਿਆਲ ਸਿਆਂ ਤੈਨੂੰ ਆਪਣਾ ਮਨ ਸਮਝਾਉਣਾ ਪਊ
ਬੇਸਮਝਿਆ ਬਖ਼ਸ਼ਿਆ ਜਾਵੇਂਗਾ ਤੂੰ ਕੀਤੀ ਤੇ ਪਛਤਾ ਲੈ ਓਏ
ਗੁਰੂ ਨਾਨਕ ਦਾ ਦਰ ਖੁੱਲ੍ਹਾ ਏ, ਆ ਜੀਵਨ ਸਫ਼ਲ ਬਣਾ ਲੈ ਓਏ ।

•

## ਏਕ ਨੂਰ ਤੇ ਸਭ ਜੱਗ ਉਪਜਿਆ

ਏਕ ਨੂਰ ਤੇ ਸਭ ਜੱਗ ਉਪਜਿਆ ਗੁਰੂਆਂ ਦੀ ਇਹ ਬਾਣੀ ,
ਆਪਾਂ ਹੀ ਰਿੜਕੀ ਜਾਨੇਂ ਕਿਉਂ ਪਾ ਪਾਣੀ ਦੇ ਵਿੱਚ ਮਧਾਣੀ ,
ਮਾਰੋ ਗੋਲੀ ਨਫ਼ਰਤ ਨੂੰ ਤੇ ਪਿਆਰ ਲਈ ਹੱਥ ਵਧਾਈਏ ਜੀ !
ਜਾਤ-ਪਾਤ ਦੇ ਭੇਦ ਭਾਵ ਨੂੰ ਮਨਾਂ ਦੇ ਵਿੱਚੋਂ ਮੁਕਾਈਏ ਜੀ ।
ਆਓ ਸਾਰੇ ਗੁਰੂ ਨਾਨਕ ਦੇ ਆਪਾਂ ਸਿੱਖ ਬਣ ਜਾਈਏ ਜੀ ॥

ਅੰਮ੍ਰਿਤ ਛਕ ਕੇ ਉਨ੍ਹਾਂ ਵਿੱਚੋਂ ਹੀ ਸਜੇ ਸਨ ਪੰਜ ਪਿਆਰੇ ,
ਸ਼ੂਦਰ ਕਹਿ ਕਹਿ ਜਾਂਦੇ ਸਨ ਜੋ ਓਸ ਵੇਲੇ ਫਟਕਾਰੇ ,
ਭਾਈ ਜੈਤਾ ਜੀ, ਜੀਵਨ ਸਿੰਘ ਨਾਂ ਕਦੇ ਵੀ ਮਨੋਂ ਭੁਲਾਈਏ ਜੀ !
ਜਾਤ-ਪਾਤ ਦੇ ਭੇਦ ਭਾਵ ਨੂੰ ਮਨਾਂ ਦੇ ਵਿੱਚੋਂ ਮੁਕਾਈਏ ਜੀ ।

ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲੜ ਸਾਨੂੰ ਹੈ ਲਾਇਆ ,
ਜਿਸ ਵਿੱਚ ਭਗਤਾਂ ਦੀ ਬਾਣੀ ਨੇ ਗੁਰੂ ਦਾ ਦਰਜਾ ਪਾਇਆ ,
ਦਸਮ ਪਿਤਾ ਦਾ ਹੁਕਮ ਕਮਾ ਕੇ ਲੜ ਇਸਦੇ ਲਗ ਜਾਈਏ ਜੀ !
ਜਾਤ-ਪਾਤ ਦੇ ਭੇਦ ਭਾਵ ਨੂੰ ਮਨਾਂ ਦੇ ਵਿੱਚੋਂ ਮੁਕਾਈਏ ਜੀ ।

ਕਾਹਤੋਂ ਲੀਰੋ ਲੀਰ ਹਾਂ ਕਰਦੇ ਕੇਸਰੀ ਰੰਗ ਨਿਆਰੇ ਨੂੰ ,
ਮਨੋਂ ਵਿਸਾਰੀ ਜਾਨੇ ਹਾਂ ਕਿਓਂ ਜੀ ਲੱਖੀ ਸ਼ਾਹ ਵਣਜਾਰੇ ਨੂੰ ,
ਸੇਵਾ ਨੂੰ ਛੱਡ ਚੌਧਰਾਂ ਪਿੱਛੇ ਕਾਹਤੋਂ ਪੱਤ ਗੁਆਈਏ ਜੀ !
ਜਾਤ-ਪਾਤ ਦੇ ਭੇਦ ਭਾਵ ਨੂੰ ਮਨਾਂ ਦੇ ਵਿੱਚੋਂ ਮੁਕਾਈਏ ਜੀ ।

ਖ਼ਿਮਾ ਦਾ ਜਾਚਕ ਸਭਨਾਂ ਤੋਂ ਗੁਰਬਾਣੀ ਦਾ ਸਤਿਕਾਰ ਕਰੋ ।
ਵਹਿਣੀਵਾਲੀਏ ਦੀ ਅਰਜ਼ੋਈ ਸਭਨਾਂ ਨਾਲ਼ ਪਿਆਰ ਕਰੋ ॥

ਨਫ਼ਰਤ ਨੂੰ ਕਰ ਪਾਸੇ ਆਓ ਫਿਰ ਇੱਕਮਿਕ ਹੋ ਜਾਈਏ ਜੀ ।
ਜਾਤ-ਪਾਤ ਦੇ ਭੇਦ ਭਾਵ ਨੂੰ ਮਨਾਂ ਦੇ ਵਿੱਚੋਂ ਮੁਕਾਈਏ ਜੀ ।
ਆਪਾਂ ਸਾਰੇ ਗੁਰੂ ਨਾਨਕ ਦੇ ਮੁੜ ਕੇ ਸਿੱਖ ਬਣ ਜਾਈਏ ਜੀ ।
ਚੰਗਾ ਹੋਊ ਇੱਕ ਪਲ ਬਹਿ ਜੋ ਕੀਤੀ ਤੇ ਪਛਤਾਈਏ ਜੀ ।
ਗੁਰੂ ਨਾਨਕ ਦੀ ਕਿਰਪਾ ਦੇ ਆਪਾਂ ਮੁੜ ਪਾਤਰ ਬਣ ਜਾਈਏ ਜੀ ।।
ਨਫ਼ਰਤ ਨੂੰ ਕਰ ਪਾਸੇ ਆਪਾਂ ਫਿਰ ਇੱਕਮਿਕ ਹੋ ਜਾਈਏ ਜੀ ।
ਓਸਦੇ ਹੱਥ ਵਡਿਆਈਆਂ ਸੱਖਣੀ ਝੋਲ਼ੀ ਵਿੱਚ ਪੁਆਈਏ ਜੀ ।
ਨਰਕਾਂ ਦੇ ਵਿੱਚ ਘਿਰੀ ਹੈ ਜਿਹੜੀ ਜ਼ਿੰਦਗੀ ਸੁਰਗ ਬਣਾਈਏ ਜੀ ।
ਆਓ ਸਾਰੇ ਗੁਰੂ ਨਾਨਕ ਦੇ ਮੁੜ ਕੇ ਸਿੱਖ ਬਣ ਜਾਈਏ ਜੀ ।।

•

## ਪਰ ਧੰਨ ਹੈ ਗੁਰੂ ਨਾਨਕ ਦੇਵ

ਮੈਂ-ਮੈਂ ਕਰਦੀ ਸਾਰੀ ਦੁਨੀਆਂ, ਇਸ ਮੈਂ ਮੈਂ ਨੇ ਮਾਰੀ ਦੁਨੀਆਂ ,
ਮੂਰਖ਼ ਫਿਰਦੇ ਮੈਂ ਮੈਂ ਕਰਦੇ- ਪਰ ਧੰਨ ਹੈ ਗੁਰੂ ਨਾਨਕ ਦੇਵ!
ਹਰ ਇੱਕ ਦੇ ਕੱਜਦੇ ਨੇ ਪਰਦੇ- ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ !

ਹਰ ਮਾੜੇ ਦੀ ਰੱਖ ਵਿਖਾਉਂਦੇ, ਜਿਹੜੇ ਬਿਪਤਾ ਵਿੱਚ ਧਿਆਉਂਦੇ ,
ਆਪਣਾ ਹੱਥ ਆ ਸਿਰ 'ਤੇ ਧਰਦੇ- ਧੰਨ ਧੰਨ ਹੈ ਗੁਰੂ ਨਾਨਕ ਦੇਵ!
ਹਰ ਇੱਕ ਦੇ ਕੱਜਦੇ ਨੇ ਪਰਦੇ- ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ !

ਜਿਸ ਨੇ ਓਟ ਗੁਰੂ ਦੀ ਤੱਕ ਲੀ, ਲਾਜ ਓਸਦੀ ਆਪ ਹੀ ਰੱਖ ਲੀ ,
ਸਾਰੇ ਕਾਰਜ ਆਪ ਹੀ ਕਰਦੇ- ਧੰਨ ਧੰਨ ਹੈ ਗੁਰੂ ਨਾਨਕ ਦੇਵ!
ਹਰ ਇੱਕ ਦੇ ਕੱਜਦੇ ਨੇ ਪਰਦੇ- ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ !

ਹੋਰ ਕਿਸੇ ਦੀ ਗੱਲ ਨਹੀਂ ਕਰਦਾ, ਮੈਂ ਵੀ ਹਾਂ ਉਨ੍ਹਾਂ ਮੂਰਖਾਂ ਵਰਗਾ ,
ਜਿਹੜੇ ਖੰਭ ਉੱਡਦਿਆਂ ਦੇ ਫੜਦੇ- ਪਰ ਧੰਨ ਹੈ ਗੁਰੂ ਨਾਨਕ ਦੇਵ!
ਹਰ ਇੱਕ ਦੇ ਕੱਜਦੇ ਨੇ ਪਰਦੇ- ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ !

ਦਿਆਲ ਕਰੋ ਹੱਥ ਬੰਨ ਅਰਜੋਈ, ਕਰ ਦਿਓ ਮੁਆਫ਼ ਜੋ ਭੁੱਲ ਚੁੱਕ ਹੋਈ ,
ਸਭ ਦੀ ਸੱਖਣੀ ਝੋਲ਼ੀ ਭਰਦੇ- ਧੰਨ ਧੰਨ ਹੈ ਗੁਰੂ ਨਾਨਕ ਦੇਵ!
ਹਰ ਇੱਕ ਦੇ ਕੱਜਦੇ ਨੇ ਪਰਦੇ- ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ !

•

## ਨਾਨਕ ਨਾਮ ਧਿਆ ਲੈ

ਇਹ ਗੱਲ ਤੇਰੀ ਤੇ ਨਾ ਮੇਰੀ
ਸਾਰੀ ਦੁਨੀਆਂ ਘੁੰਮਣ ਘੇਰੀ
ਓਏ ਹਰ ਥਾਓਂ ਚਲਦੀ ਹੇਰਾ-ਫੇਰੀ
ਜੇ ਖਹਿੜਾ ਛੁਡਵਾਉਣਾ ਏਂ
ਬੰਦਿਆ ਨਾਨਕ ਨਾਮ ਧਿਆ ਲੈ
ਜਿਸ ਨੇ ਪਾਰ ਲੰਘਾਉਣਾ ਏਂ

ਉਠ ਕੇ ਸੁਭਾ ਸਵੇਰੇ ਨਹਾ ਲੈ
ਤੇ ਫਿਰ ਗੁਰੂ ਦਾ ਨਾਮ ਧਿਆ ਲੈ
ਸ਼ਬਦ ਨੂੰ ਦਿਲ ਦੇ ਅੰਦਰ ਵਸਾ ਲੈ
ਜੇ ਜੀਵਨ ਸਫ਼ਲ ਬਨਾਉਣਾ ਏਂ
ਬੰਦਿਆ ਨਾਨਕ ਨਾਮ ਧਿਆ ਲੈ
ਜਿਸ ਨੇ ਪਾਰ ਲੰਘਾਉਣਾ ਏਂ

ਇਹ ਹੈ ਧਨ ਦੌਲਤ ਦਾ ਖੇਲਾ
ਐਵੇਂ ਵਾਧੂ ਹੀ ਝੂਠ ਝਮੇਲਾ
ਓਏ ਤੁਰਨਾ ਛੱਡ ਕੇ ਭਰਿਆ ਮੇਲਾ-
ਇਕ ਦਿਨ ਓਹ ਵੀ ਆਉਣਾ ਏਂ
ਬੰਦਿਆ ਨਾਨਕ ਨਾਮ ਧਿਆ ਲੈ
ਜਿਸ ਨੇ ਪਾਰ ਲੰਘਾਉਣਾ ਏਂ

ਜੋਬਨ ਵਿੱਚ ਹੈ ਭੂਤ ਸਵਾਰੀ
ਤੇਰੀ ਮਾਇਆ ਨੇ ਮੱਤ ਮਾਰੀ

ਓਏ ਰਹਿ ਜਾਣੀ ਏਥੇ ਦੌਲਤ ਸਾਰੀ–
ਤੂੰ ਆਖ਼ਿਰ ਨੂੰ ਪਛਤਾਉਣਾ ਏਂ!
ਬੰਦਿਆ ਨਾਨਕ ਨਾਮ ਧਿਆ ਲੈ –
ਜਿਸ ਨੇ ਪਾਰ ਲੰਘਾਉਣਾ ਏਂ ।

ਜਿੰਦ ਚਾਰ ਕੁ ਦਿਨਾਂ ਦੀ ਪ੍ਰਾਹੁਣੀ ,
ਘਰ ਦਿਆਂ ਚਿੱਟੀ ਚਾਦਰ ਪਾਉਣੀ ,
'ਦਿਆਲ ਸਿਆਂ' ਚੱਲ ਕਹਿ ਬਟਨ ਦਬਾਉਣੀ– (ਤੀਲੀ ਲਾਉਣੀ)
ਨਾਂ ਘਰ ਨੂੰ ਮੋੜ ਲਿਆਉਣਾ ਏਂ!
ਬੰਦਿਆ ਨਾਨਕ ਨਾਮ ਧਿਆ ਲੈ –
ਜਿਸ ਨੇ ਪਾਰ ਲੰਘਾਉਣਾ ਏਂਤ ।
•

## ਜੰਗਲਾਂ ਦੇ ਵਿੱਚ ਪਗਡੰਡੀਆਂ

ਦਿੱਲੀ ਚਾਂਦਨੀ ਚੌਂਕ 'ਚ ਜਿਹੜਾ ਜ਼ੁਲਮ ਕਮਾਇਆ ਜ਼ਬਰਾਂ ਨੇ,
ਸੀਸ ਕਲਮ ਪ੍ਰੀਤਮ ਦਾ ਕੀਤਾ ਘਰ ਘਰ ਹੋਈਆਂ ਘਬਰਾਂ ਨੇ,
ਵਾਟ ਲੰਬੇਰੀ, ਰਾਤ ਹਨੇਰੀ ਚੁੱਕ ਸੀਸ ਲਿਆਇਆ ਜੈਤਾ ਜੀ!
ਜੰਗਲਾਂ ਦੇ- ਵਿੱਚ ਦੀ ਪਗਡੰਡੀ ਪੈਦਲ ਆਇਆ ਜੈਤਾ ਜੀ।

ਤੱਕ ਭਿਆਨਕ ਦ੍ਰਿਸ਼ ਉਸ ਵੇਲੇ ਕੁਝ ਤਾਂ ਡਰਦੇ ਭੱਜ ਗਏ ਸੀ,
ਰਹਿੰਦੇ ਖੂੰਹਦੇ ਬੁਜ਼ਦਿਲ ਬੰਦੇ ਅੰਦਰੋਂ ਅੰਦਰੀਂ ਵੜ ਗਏ ਸੀ,
ਦੁਨੀਆਂਦਾਰੀ, ਨੂੰ ਰੱਖ ਪਾਸੇ ਧਿਆਨ ਲਗਾਇਆ ਜੈਤਾ ਜੀ!
ਜੰਗਲਾਂ ਦੇ- ਵਿੱਚ ਦੀ ਪਗਡੰਡੀ ਪੈਦਲ ਆਇਆ ਜੈਤਾ ਜੀ।

ਬੁੱਕਲ ਦੇ ਵਿੱਚ ਸੀਸ ਪਿਤਾ ਦਾ ਜੈਤਾ ਤੁਰਿਆ ਆਉਂਦਾ ਏ,
ਘੁੱਟ ਕੇ ਛਾਤੀ ਨਾਲ਼ ਲਗਾ ਗੁਣ ਸਤਗੁਰ ਦੇ ਹੀ ਗਾਉਂਦਾ ਏ,
ਰੱਖ ਭਰੋਸਾ ਨਾਲ਼ ਦਲੇਰੀ ਸਫ਼ਰ ਮੁਕਾਇਆ ਜੈਤਾ ਜੀ!
ਜੰਗਲਾਂ ਦੇ- ਵਿੱਚ ਦੀ ਪਗਡੰਡੀ ਪੈਦਲ ਆਇਆ ਜੈਤਾ ਜੀ।

ਪਹੁੰਚ ਮਹਿਲ ਵਿੱਚ ਮਾਂ ਗੁਜ਼ਰੀ ਦੇ ਪੈਰਾਂ ਨੂੰ ਹੱਥ ਲਾਉਂਦਾ ਏ,
ਨਮਸਕਾਰ ਕਰ ਸੀਸ ਗੋਬਿੰਦ ਦੀ ਝੋਲ਼ੀ ਦੇ ਵਿੱਚ ਪਾਉਂਦਾ ਏ,
ਰੰਘਰੇਟੇ, ਗੁਰੂ ਬੇਟੇ ਦਾ ਅੱਜ ਰੁਤਬਾ ਪਾਇਆ ਜੈਤਾ ਜੀ!
ਜੰਗਲਾਂ ਦੇ- ਵਿੱਚ ਦੀ ਪਗਡੰਡੀ ਪੈਦਲ ਆਇਆ ਜੈਤਾ ਜੀ।

'ਹਰਦਿਆਲ ਸਿਆਂ' ਜਿਨ੍ਹਾਂ ਲੇਖੇ ਲਾਈ ਸਦਕੇ ਉਸ ਜਵਾਨੀ ਦੇ,
ਵਹਿਣੀਵਾਲੀਓ ਛੱਡ ਦਿਓ ਜੈਕਾਰਾ ਬਲਿਹਾਰੇ ਕੁਰਬਾਨੀ ਦੇ,
ਆਖ਼ਰੀ ਦਮ ਤਕ ਗੁਰੂਆਂ ਦਾ ਤਦੋ ਸਾਥ ਨਿਭਾਇਆ ਜੈਤਾ ਜੀ!
ਜੰਗਲਾਂ ਦੇ- ਵਿੱਚ ਦੀ ਪਗਡੰਡੀ ਪੈਦਲ ਆਇਆ ਜੈਤਾ ਜੀ।

•

## ਸਿੰਘ ਜਾਂ ਕੌਰ ਖਿਲਾਉਣਾ ਭੁੱਲੇ

ਪੜ੍ਹਨੇ ਪਾਇਆ ਬੱਚਾ ਤਾਂ ਨਾਓਂ ਸੋਨੂੰ ਸੀ ਲਿਖਵਾਇਆ,
ਸਿੰਘ ਜਾਂ ਕੌਰ ਲਿਖਾਉਣਾ ਭੁੱਲੇ ਕੀ ਬਣਨਾਂ ਪਛਤਾਇਆ,
ਐਸੀ ਗ਼ਲਤੀ ਕਰਕੇ ਨਾ ਹੁਣ ਫੇਰ ਕਦੇ ਪਛਤਾਵਾਂਗੇ !
ਜਦ ਹਿੰਦੂ ਭਾਈ ਹਿੰਦੂ ਲਿਖਦੇ ਅਸੀਂ ਵੀ ਸਿੱਖ ਲਿਖਵਾਵਾਂਗੇ !

ਐਫੀਡਿਵਟ ਬਣਾਇਆ ਤਾਂ ਸਾਨੂੰ ਕਿਸੇ ਦੀ ਗ਼ਲਤੀ ਜਾਪੇ,
ਬਾਬੂ ਜੀ ਨੇ ਫੇਥ ਮੂਹਰੇ ਸੀ ਅਖੇ ਹਿੰਦੂ ਲਿਖਤਾ ਆਪੇ,
ਏਦਾਂ ਹੀ ਹੋਊ ਕੰਮ ਸਾਡਾ ਜਦ ਅੱਖਾਂ ਮੀਟ ਕਰਵਾਵਾਂਗੇ !
ਜਦ ਹਿੰਦੂ ਭਾਈ ਹਿੰਦੂ ਲਿਖਦੇ ਅਸੀਂ ਵੀ ਸਿੱਖ ਲਿਖਵਾਵਾਂਗੇ !

ਜਿੰਨੀ ਵਾਰੀ ਵੀ ਫਾਰਮ ਅਸੀਂ ਭਰਿਆ ਜਾਂ ਭਰਵਾਇਆ,
ਕੌਣ ਅਸੀਂ ਹਾਂ? ਕੀ ਹੈ ਲਿਖਣਾ! ਕਦੇ ਖ਼ਿਆਲ ਨਾ ਆਇਆ,
ਜੋ ਅਣਗਹਿਲੀ ਪਹਿਲੋਂ ਕੀਤੀ ਮੁੜ ਕੇ ਨਾ ਦੁਹਰਾਵਾਂਗੇ !
ਜਦ ਹਿੰਦੂ ਭਾਈ ਹਿੰਦੂ ਲਿਖਦੇ ਅਸੀਂ ਵੀ ਸਿੱਖ ਲਿਖਵਾਵਾਂਗੇ !

ਨਾਓਂ ਲਿਖਵਾਉਣ ਵੇਲੇ ਸਾਡੇ ਲਈ ਇਹ ਰੱਖਣਾ ਖ਼ਿਆਲ ਜ਼ਰੂਰੀ,
ਤਾਹੀਓਂ ਮਰਦਮ ਸ਼ੁਮਾਰੀ ਵੇਲੇ ਸਾਡੀ ਗਿਣਤੀ ਹੋਵੇਗੀ ਪੂਰੀ,
ਨਹੀਂ ਘੱਟ ਗਿਣਤੀ ਅਖਵਾਉਨੇ ਹਾਂ ਤੇ ਘੱਟ ਗਿਣਤੀ ਅਖਵਾਵਾਂਗੇ !
ਜਦ ਹਿੰਦੂ ਭਾਈ ਹਿੰਦੂ ਲਿਖਦੇ ਅਸੀਂ ਵੀ ਸਿੱਖ ਲਿਖਵਾਵਾਂਗੇ !

ਦੋ ਬੱਚਿਆਂ ਦੇ ਨਾਹਰੇ 'ਤੇ ਅਸੀਂ ਪੂਰਾ ਅਮਲ ਕਮਾਇਆ,
ਚੰਗਾ ਲੱਗੇ ਜਾਂ ਫਿਰ ਮਾੜਾ 'ਦਿਆਲ' ਨੇ ਸੱਚ ਸੁਣਾਇਆ,
ਆਪ ਵੀ ਚੇਤੇ ਰੱਖਾਂਗੇ, ਨਾਲ਼ੇ ਹੋਰਾਂ ਨੂੰ ਵੀ ਕਰਵਾਵਾਂਗੇ !
ਐਸੀ ਗ਼ਲਤੀ ਕਰਕੇ ਨਾ ਹੁਣ ਫੇਰ ਕਦੇ ਪਛਤਾਵਾਂਗੇ ।
ਜਦ ਹਿੰਦੂ ਭਾਈ ਹਿੰਦੂ ਲਿਖਦੇ ਅਸੀਂ ਵੀ ਸਿੱਖ ਲਿਖਵਾਵਾਂਗੇ ॥

●

## ਰੰਗਰੇਟਾ

"ਜ਼ੁਲਮ ਹੰਢਾਇਆ ਪਿੰਡੇ ਉੱਤੇ, ਅੱਜ ਮੈਂ ਰੋਵਾਂ, ਜੱਗ ਹੱਸੇ
ਜਿਸ ਤਨ ਲੱਗੀਆਂ ਸੋ ਈ ਜਾਣੇ ਤੇ ਕੌਣ 'ਦਿਆਲ' ਨੂੰ ਦੱਸੇ
ਸ਼ਾਇਰ ਜੋ ਸੰਤ ਰਾਮ ਉਦਾਸੀ, ਸੀ ਜਿਸ ਨੇ ਮੈਨੂੰ ਗਾਇਆ-
ਧੰਨ ਗੁਰੂ ਗੋਬਿੰਦ ਸਿੰਘ ਜੀ, ਜਿਸ ਨੇ ਸਾਨੂੰ ਹਿੱਕ ਨਾਲ਼ ਲਾਇਆ।"

ਦਸਮ ਪਿਤਾ ਨਾਲ਼ ਹਰ ਜੰਗ ਦੇ ਵਿੱਚ ਆਪਣਾ ਫ਼ਰਜ਼ ਨਿਭਾਇਆ ਤਾਂ
ਸਿਦਕ ਦਾ ਪੱਕਾ ਓਟ ਤਕਾ, ਨਾ ਜ਼ਰਾ ਜਿੰਨਾ ਘਬਰਾਇਆ ਤਾਂ
ਸਮਝਿਆ ਨਾਂ ਕਿਸੇ ਮੈਨੂੰ ਤਾਂ ਹੀ ਮਜ਼੍ਹਬੀ ਸਿੱਖ ਅਖਵਾਉਨਾਂ ਮੈਂ
ਦੁਨੀਆਂ ਵਾਲਿਓ ਸੋਚੋ ਇੱਕ ਪਲ ਰੰਗਰੇਟਾ ਅਖਵਾਉਨਾਂ ਮੈਂ
ਦਸਮ ਪਿਤਾ ਦੀ ਬਖ਼ਸ਼ਿਸ਼ ਹੋਈ ਗੁਰੂ ਬੇਟਾ ਅਖਵਾਉਨਾਂ ਮੈਂ

ਅੰਮ੍ਰਿਤ ਛਕ ਗੁਰੂ ਵਾਲਾ ਬਣਿਆ ਗੁਰੂਦੁਆਰੇ ਆਇਆ ਤਾਂ
ਚੌਧਰ ਭੁੱਖੇ ਚੌਧਰੀਆਂ ਨੇ ਖੂੰਜੇ ਦਬਕ ਬਿਠਾਇਆ ਤਾਂ
ਭਾਈ ਜੈਤੇ ਦੀ ਪੀੜ੍ਹੀ ਵਿੱਚੋਂ ਖੜ੍ਹਾ ਦੁਹਾਈਆਂ ਪਾਉਨਾਂ ਮੈਂ
ਨਫ਼ਰਤ ਦੇ ਕਾਰਨ ਹੀ ਆਪਣਾ ਗੁਰੂਘਰ ਵੱਖ ਬਣਾਉਨਾਂ ਮੈਂ
ਦਸਮ ਪਿਤਾ ਦੀ ਬਖ਼ਸ਼ਿਸ਼ ਹੋਈ ਗੁਰੂ ਬੇਟਾ ਅਖਵਾਉਨਾਂ ਮੈਂ

ਜਦ ਧੀ ਹੋਈ ਵਿਆਹਵਣ ਜੋਗੀ ਕਾਰਜ ਧੀ ਦਾ ਧਰਿਆ ਤਾਂ
ਜੰਞ ਉਤਾਰਾਂ ਕਿੱਥੇ ਇਸਦੀ, ਸੋਚ ਸੋਚ ਸਿਰ ਫੜਿਆ ਤਾਂ
ਸਾਰੀ ਰਾਤ ਹੀ ਖ਼ਿਆਲਾਂ ਦੇ ਵਿੱਚ ਬਹਿ ਬਹਿ ਸਮਾਂ ਲੰਘਾਉਨਾਂ ਮੈਂ
ਆਖ਼ਿਰ ਦੇ ਵਿੱਚ ਅੱਕ ਥੱਕ ਕੇ ਜੰਞ ਘਰ ਵੀ ਵੱਖ ਬਣਾਉਨਾਂ ਮੈਂ
ਦਸਮ ਪਿਤਾ ਦੀ ਬਖ਼ਸ਼ਿਸ਼ ਹੋਈ ਗੁਰੂ ਬੇਟਾ ਅਖਵਾਉਨਾਂ ਮੈਂ

ਉਮਰ ਬਿਤਾ ਲਈ ਆਖ਼ਿਰ ਦੇ ਵਿੱਚ ਮਰਨ ਦੀ ਵਾਰੀ ਆਈ ਤਾਂ,
ਕਿੱਥੇ ਫੂਕਣਗੇ ਘਰ ਵਾਲੇ ਮੈਨੂੰ ਚਿੰਤਾ ਬੜੀ ਸਤਾਈ ਤਾਂ,
ਅੱਕ ਥੱਕ ਕੇ ਸ਼ਮਸ਼ਾਨ ਘਾਟ ਵੀ ਆਪਣਾ ਵੱਖ ਬਣਾਉਨਾਂ ਮੈਂ।
ਦਸਮ ਪਿਤਾ ਦੀ ਬਖ਼ਸ਼ਿਸ਼ ਹੋਈ ਗੁਰੂ ਬੇਟਾ ਅਖਵਾਉਨਾਂ ਮੈਂ।

ਕਾਹਤੋਂ ਕਹਿਣ ਅਧਰਮੀ ਮੈਨੂੰ ਕਿਸ ਨੂੰ ਹਾਲ ਸੁਣਾਵਾਂ ਮੈਂ,
ਫਰਿਆਦੀ ਫਰਿਆਦਾਂ ਕਰਦਾ ਦੱਸੋ ਕਿੱਧਰ ਨੂੰ ਜਾਵਾਂ ਮੈਂ,
ਕਿੱਥੇ ਸੁਣੀ ਫਰਿਆਦ ਨਾ ਮੇਰੀ 'ਦਿਆਲ' ਖੜ੍ਹਾ ਕੁਰਲਾਉਨਾਂ ਮੈਂ!
ਦੁਨੀਆਂ ਵਾਲਿਓ ਸੋਚੋ ਇੱਕ ਪਲ ਰੰਗਰੇਟਾ ਅਖਵਾਉਨਾਂ ਮੈਂ।
ਦਸਮ ਪਿਤਾ ਦੀ ਬਖ਼ਸ਼ਿਸ਼ ਹੋਈ ਗੁਰੂ ਬੇਟਾ ਅਖਵਾਉਨਾਂ ਮੈਂ॥

•

## ਖ਼ੂਨ ਹੈ ਗੂੜ੍ਹਾ ਲਾਲ

ਏਕ ਨੂਰ ਤੇ ਸਭ ਜਗ ਉਪਜਿਆ ਗੁਰਬਾਣੀ ਨੂੰ ਭੁੱਲੇ,
ਫੈਲੀ ਨਫ਼ਰਤ ਚਾਰੇ ਪਾਸੇ ਮਰਨ ਮਾਰਨ ਉੱਤੇ ਤੁੱਲੇ,
ਨਾਈ ਛੀਂਬੇ ਝੀਰ ਚੂੜ੍ਹੇ ਕਹਿ ਕਿਉਂ ਪਾਉਨੇ ਆਂ ਫਟਕਾਰ!
(ਦੱਸੋ ਭਾਈ ਰੌਲਾ ਕਾਹਦਾ)
ਜਦੋਂ ਕਿ ਹਰ ਜਾਤ ਦੇ ਹਰ ਬੰਦੇ ਦਾ ਖ਼ੂਨ ਹੈ ਗੂੜ੍ਹਾ ਲਾਲ।
(ਦੱਸੋ ਫਿਰ ਰੌਲਾ ਕਾਹਦਾ)
ਉਏ ਲੋਕੋ ਕਿਓਂ ਨਹੀਂ ਕਰਦੇ ਖ਼ਿਆਲ– ਰਹੇ ਹਾਂ ਸੱਚ ਨੂੰ ਮਨੋਂ ਵਿਸਾਰ॥
(ਦੱਸੋ ਭਾਈ ਰੌਲਾ ਕਾਹਦਾ)

ਗੁਰਬਾਣੀ ਦੀ ਬਖ਼ਸ਼ਿਸ਼ ਕੀਤੀ ਜੋ ਗੁਰੂਆਂ ਨੇ ਸਾਨੂੰ ਯਾਰੋ,
ਨਾਮਦੇਵ ਜੀ ਵੀ ਸੀ ਛੀਂਬੇ ਭਾਈ ਕੁਝ ਤਾਂ ਸੋਚ ਵਿਚਾਰੋ,
ਭਗਤ ਕਬੀਰ ਜੁਲਾਹੇ ਸਨ ਸੀ ਤਾਂ ਰਵੀਦਾਸ ਚਮਿਆਰ!
(ਦੱਸੋ ਭਾਈ ਰੌਲਾ ਕਾਹਦਾ)
ਜਦੋਂ ਕਿ ਹਰ ਜਾਤ ਦੇ ਹਰ ਬੰਦੇ ਦਾ ਖ਼ੂਨ ਹੈ ਗੂੜ੍ਹਾ ਲਾਲ।
(ਦੱਸੋ ਫਿਰ ਰੌਲਾ ਕਾਹਦਾ)
ਉਏ ਲੋਕੋ ਕਿਓਂ ਨਹੀਂ ਕਰਦੇ ਖ਼ਿਆਲ– ਰਹੇ ਹਾਂ ਸੱਚ ਨੂੰ ਮਨੋਂ ਵਿਸਾਰ॥
(ਦੱਸੋ ਭਾਈ ਰੌਲਾ ਕਾਹਦਾ)

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਸਾਜੇ ਪੰਜ ਪਿਆਰੇ,
ਜਿਨ੍ਹਾਂ 'ਚੋਂ ਬਹੁਤੇ ਸ਼ੂਦਰ ਸਨ, ਜੋ ਸਦਾ ਜਾਂਦੇ ਸਤਿਕਾਰੇ,
ਸਿੱਖ ਕਹਾਉਣਾ ਚਾਹੁੰਨਾਂ ਤਾਂ ਮਨਾਂ ਆਪਣਾ ਆਪ ਸੰਭਾਲ!
(ਦੱਸੋ ਭਾਈ ਰੌਲਾ ਕਾਹਦਾ)
ਜਦੋਂ ਕਿ ਹਰ ਜਾਤ ਦੇ ਹਰ ਬੰਦੇ ਦਾ ਖ਼ੂਨ ਹੈ ਗੂੜ੍ਹਾ ਲਾਲ।

(ਦੱਸੋ ਫਿਰ ਰੌਲਾ ਕਾਹਦਾ)
ਉਏ ਲੋਕੋ ਕਿਓਂ ਨਹੀਂ ਕਰਦੇ ਖ਼ਿਆਲ- ਰਹੇ ਹਾਂ ਸੱਚ ਨੂੰ ਮਨੋਂ ਵਿਸਾਰ ॥
(ਦੱਸੋ ਭਾਈ ਰੌਲਾ ਕਾਹਦਾ)
ਗੁਰਬਾਣੀ ਨੂੰ ਪੜ੍ਹੀਏ ਸੁਣੀਏ ਉਸ 'ਤੇ ਅਮਲ ਕਮਾਈਏ ,
'ਦਿਆਲ' ਕਹੇ 'ਤੇਜ਼ੀ' ਨੂੰ ਆਪਾਂ ਜੀਵਨ ਸਫ਼ਲ ਬਣਾਈਏ ,
ਅਮਲ ਕਮਾਇਆਂ ਘਿਰਨਾ ਵਾਲਾ ਉੱਠਦਾ ਨਹੀਂ ਸਵਾਲ !
(ਦੱਸੋ ਭਾਈ ਰੌਲਾ ਕਾਹਦਾ)
ਜਦੋਂ ਕਿ ਹਰ ਜਾਤ ਦੇ ਹਰ ਬੰਦੇ ਦਾ ਖ਼ੂਨ ਹੈ ਗੂੜ੍ਹਾ ਲਾਲ ॥
(ਦੱਸੋ ਫਿਰ ਰੌਲਾ ਕਾਹਦਾ)
ਮਿੰਨਤ ਨਾਲ਼ ਜ਼ਰਾ ਕੁ ਕਰੋ ਖ਼ਿਆਲ- ਰਹੇ ਹਾਂ ਸੱਚ ਨੂੰ ਮਨੋਂ ਵਿਸਾਰ ॥
(ਦੱਸੋ ਭਾਈ ਰੌਲਾ ਕਾਹਦਾ)

*(ਗਾਇਕ- ਤੇਜ਼ੀ ਰਣਜੀਤ ਸਿੰਘ (ਲਹੂ ਦਾ ਰੰਗ ਲਾਲ ਕਿਉਂ)*

•

## ਸਿੱਖ ਸਿੱਖੀ ਤੋਂ ਦੂਰ

ਜਦ ਬਾਬਾ ਨਾਨਕ ਆਇਆ ਸੀ ,
ਸਿੱਖੀ ਵਾਲਾ ਬੂਟਾ ਲਾਇਆ ਸੀ ,
ਵਹਿਮਾਂ ਭਰਮਾਂ 'ਚੋਂ ਕੱਢ ਸਾਨੂੰ-
ਗੁਰਾਂ ਸਿੱਧੇ ਰਸਤੇ ਪਾਇਆ ਸੀ ,
ਅੱਜ ਸਿੱਖ ਵੀ ਠੱਗਾਂ ਦੇ ਡੇਰਿਆਂ 'ਤੇ ਜਾ ਜਾ ਮੱਥਾ ਰਗੜਾ ਰਿਹਾ !
ਅਫ਼ਸੋਸ ਹੈ ਕੇ ਜੀ ਸਿੱਖ ਸਿੱਖੀ ਤੋਂ ਅੱਜ ਦੂਰ ਹੁੰਦਾ ਜਾ ਰਿਹਾ ।

ਸੱਚਿਆਂ ਨੂੰ ਸੱਚੇ ਦੀ ਭਾਲ ਰਹੇ ,
ਭਾਈ ਬਾਲਾ ਜੀ ਸਦਾ ਨਾਲ਼ ਰਹੇ ,
ਗੁਰਬਾਣੀ ਸ਼ਬਦ ਉਚਾਰ ਕੇ ਤੇ-
ਸੰਗਤਾਂ ਨੂੰ ਕਰ ਨਿਹਾਲ ਰਹੇ ,
ਮਰਦਾਨਾ ਜੀ ਅੱਖਾਂ ਮੀਚ ਕੇ ਤੱਕੋ ਕਿੱਦਾਂ ਰਬਾਬ ਵਜਾ ਰਿਹਾ !
ਅਫ਼ਸੋਸ ਪਰ ਜੀ ਸਿੱਖ ਸਿੱਖੀ ਤੋਂ ਅੱਜ ਦੂਰ ਹੁੰਦਾ ਜਾ ਰਿਹਾ ।

ਰਸ ਅੰਮ੍ਰਿਤ ਬਾਣੀ ਚੱਖ ਕੇ ,
ਮਨ ਨੂੰ ਵੱਸ ਦੇ ਵਿੱਚ ਰੱਖ ਕੇ ,
ਦਰਸ਼ਨ ਹੁੰਦੇ ਗੁਰੂ ਨਾਨਕ ਦੇ-
ਨਨਕਾਣੇ ਵੱਲ ਨੂੰ ਤੱਕ ਕੇ ,
ਉਪਦੇਸ਼ ਜੋ ਗੁਰੂ ਨਾਨਕ ਜੀ ਸੀ ਦਿਤਾ ਕਿਉਂ ਮਨੋਂ ਭੁਲਾ ਰਿਹਾ !
ਅਫ਼ਸੋਸ ਪਰ ਜੀ ਸਿੱਖ ਸਿੱਖੀ ਤੋਂ ਅੱਜ ਦੂਰ ਹੁੰਦਾ ਜਾ ਰਿਹਾ ।

ਔਰਤ ਨੂੰ ਜੋ ਬਖ਼ਸ਼ੇ ਮਾਣ ਦੀ ,
ਗੱਲ ਹੈ ਸਾਰੇ ਦੁਨੀਆਂ ਜਾਣ ਦੀ ,

ਲੁਕਿਆ ਕਿਸੇ ਤੋਂ ਕੁਝ ਨਹੀਂ-
ਮੈਨੂੰ ਲੋੜ ਨਹੀਂ ਪ੍ਰਮਾਣ ਦੀ ।
ਜੰਮਣੋਂ ਕਿਉਂ ਡਰਦਾ ਧੀ ਨੂੰ ਪਿਓ ਕੁੱਖ ਵਿੱਚ ਹੀ ਮੁਕਾ ਰਿਹਾ !
ਅਫ਼ਸੋਸ ਪਰ ਜੀ ਸਿੱਖ ਸਿੱਖੀ ਤੋਂ ਅੱਜ ਦੂਰ ਹੁੰਦਾ ਜਾ ਰਿਹਾ ।

ਸੱਚੀ ਸੁੱਚੀ ਕਿਰਤ ਕਮਾਣ ਦੀ ,
ਵੰਡ ਛਕਣ ਅਤੇ ਛਕਾਣ ਦੀ ,
ਸ਼ੁਰੂਆਤ ਕੀਤੀ ਸਤਗੁਰਾਂ ਨੇ-
ਰਸਮ ਜੋ ਲੰਗਰ ਚਲਾਣ ਦੀ ।
ਪਰ ਅੱਜ ਤਾਂ ਧੱਕੇ ਨਾਲ਼ ਮਾੜੇ ਤੋਂ ਖੋਹ ਖੋਹ ਖਾ ਰਿਹਾ !
ਅਫ਼ਸੋਸ ਪਰ ਜੀ ਸਿੱਖ ਸਿੱਖੀ ਤੋਂ ਅੱਜ ਦੂਰ ਹੁੰਦਾ ਜਾ ਰਿਹਾ ।
ਸਿੱਖੀ ਤੋਂ ਕੋਹਾਂ ਦੂਰ ਜੀ, 'ਵਹਿਣੀਵਾਲੀਆ ਦਿਆਲ', ਗੁਰਸਿੱਖ ਕਹਾ ਰਿਹਾ !
ਵਹਿਣੀਵਾਲੀਏ ਦਿਆਲ ਤੋਂ ਖ਼ੁਦ ਖ਼ੁਦਾ ਇਹੀ ਲਿਖਵਾ ਰਿਹਾ ।
ਵਹਿਣੀਵਾਲੀਆ ਲਿਖ ਰਿਹਾ ਅਤੇ ਰਣਜੀਤ ਤੇਜੀ ਗਾ ਰਿਹਾ ।।
•

## ਅਬਦੁੱਲ ਤੋਂ ਅਜਮੇਰ ਸਿਓਂ

*(ਇਤਿਹਾਸਕਾਰਾਂ ਅਤੇ ਕਵੀ ਭਾਈ ਵੀਰ ਸਿੰਘ ਅਨੁਸਾਰ ਜਿਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਕੇਸਗੜ੍ਹ ਸਾਹਿਬ ਆਨੰਦਪੁਰ ਸਾਹਿਬ ਵਿਖੇ ਭਰੇ ਇਕੱਠ ਵਿੱਚ ਅੰਮ੍ਰਿਤ ਛਕਾ ਖ਼ਾਲਸੇ ਦੀ ਸਿਰਜਣਾ ਕਰ ਰਹੇ ਸਨ ਤਾਂ ਭੀੜ ਵਿੱਚ ਅਬਦੁਲ ਤਰਾਨੀ (ਜਿਹੜਾ ਔਰੰਗਜ਼ੇਬ ਦੀ ਫ਼ੌਜ ਵਿੱਚ ਸੂਹੀਏ ਦੀ ਨੌਕਰੀ ਕਰਨ ਵਾਲਾ ਬ੍ਰਾਹਮਣ ਸਿਪਾਹੀ ਸੀ, ਜੋ ਧਰਮ ਬਦਲ ਕੇ ਮੁਸਲਮਾਨ ਬਣਿਆ ਸੀ) ਵੀ ਮੌਜੂਦ ਸੀ। ਸਾਰਾ ਅੱਖੀਂ ਡਿੱਠਾ ਹਾਲ ਦੇਖ ਸਭ ਕੁਝ ਭੁੱਲ ਗੁਰੂ ਦਾ ਹੋ ਕੇ ਰਹਿ ਗਿਆ ਅਤੇ ਸਿੰਘ ਸਜ ਅਬਦੁੱਲ ਤਰਾਨੀ ਤੋਂ ਨਾਮ ਬਦਲ ਹੋਰਾਂ ਵਾਂਗ ਅਜਮੇਰ ਸਿੰਘ ਬਣ ਗਿਆ। ਹੁਣ ਅਜਮੇਰ ਸਿੰਘ ਔਰੰਗਜ਼ੇਬ ਨੂੰ ਆਪਣੀ ਆਖ਼ਰੀ ਰਿਪੋਰਟ ਇਸ ਤਰ੍ਹਾਂ ਦੇ ਰਿਹਾ ਹੈ ਕਿ ਹੁਣ ਮੈਂ ਤੇਰੇ ਅਧੀਨ ਨਹੀਂ ਹਾਂ, ਮੈਂ ਸਿਰਫ਼ ਤੇ ਸਿਰਫ਼ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਦਾ ਹੀ ਚਾਕਰ ਹਾਂ ਅਤੇ ਉਨ੍ਹਾਂ ਦੇ ਹੁਕਮ ਅਨੁਸਾਰ ਤੇਰੇ ਨਾਲ਼ ਦੋ ਹੱਥ ਵੀ ਕਰਾਂਗਾ। ਸੋ ਪਾਠਕੋ ਕਵਿਤਾ ਦੇ ਰੂਪ ਵਿੱਚ ਪੜ੍ਹੋ ਜੀ:)*

ਸੀਸ ਚਾਹੀਦਾ ਸੰਗਤ ਜੀ ਜਦ ਗੁਰੂਆਂ ਨੇ ਫਰਮਾਇਆ ,
ਦਯਾ ਰਾਮ ਫਿਰ ਸੰਗਤ 'ਚੋਂ ਉੱਠ ਸੀਸ ਤਲੀ ਧਰ ਆਇਆ ,
ਧਰਮ-ਹਿੰਮਤ-ਮੋਹਕਮ ਸਾਹਿਬ ਦਾ, ਵਾਹ ਧੰਨ ਤੱਕਿਆ ਜੇਰਾ ਮੈਂ !
ਜਦ ਸੀਸ ਪੰਜਾਂ ਨੇ, ਅਰਪਨ ਕੀਤੇ ਤਾਂ ਤਨ ਮਨ ਸੌਂਪਿਆ ਮੇਰਾ ਮੈਂ।

ਪੰਜ ਬਾਣੀਆਂ ਪੜ੍ਹੀਆਂ ਸਤਗੁਰੂ ਅੰਮ੍ਰਿਤ ਜਦੋਂ ਬਣਾਇਆ ,
ਫਿਰ ਪੰਜਾਂ ਨੂੰ ਆਪਣੇ ਹੱਥੀਂ ਗੁਰੂ ਜੀ ਨੇ ਆਪ ਛਕਾਇਆ ,
ਓਸ ਅੰਮ੍ਰਿਤ ਦੀ ਬਖ਼ਸ਼ਿਸ਼ ਲੈ ਮੈਂ ਵੀ, ਨਾਮ ਬਦਲ ਲਿਆ ਮੇਰਾ ਮੈਂ !
ਅੱਜ ਤੋਂ ਮੈਂ ਅਜਮੇਰ ਸਿਓਂ ਹਾਂ, ਹੁਣ ਨਹੀਂ ਚਾਕਰ ਤੇਰਾ ਮੈਂ ।

ਅੱਜ ਆਮ ਬੰਦੇ ਤੋਂ ਬਣੇ ਦੇਵਤੇ ਮੇਰੀਆਂ ਅੱਖੀਆਂ ਮੂਹਰੇ ,
ਦਾਹੜੇ ਸੋਂਹਦੇ ਸਿਰ ਦਸਤਾਰਾਂ ਅਤੇ ਹੱਥ ਸ਼ਮਸ਼ੀਰਾਂ ਸੂਰੇ ,

ਪਹਿਲੀ ਵਾਰ ਜੋ ਜ਼ਿੰਦਗੀ ਦੇ ਵਿੱਚ, ਤੱਕਿਆ ਨਵਾਂ ਸਵੇਰਾ ਮੈਂ ।
ਅੱਜ ਤੋਂ ਮੈਂ ਅਜਮੇਰ ਸਿਓਂ ਹਾਂ, ਹੁਣ ਨਹੀਂ ਚਾਕਰ ਤੇਰਾ ਮੈਂ ।

ਓਏ ਜ਼ਾਲਮਾਂ ਤੇਰੇ ਰਾਜ ਦੇ ਅੰਦਰ ਮੈਂ ਤੱਕੇ ਦਿਨ ਸੀ ਕਾਲੇ ,
ਇੱਕ-ਅੱਧਾ ਨਾ ਪਾਪੀਆ ਹੁਣ ਤੱਕ ਕੀਤੇ ਜ਼ੁਲਮ ਤੂੰ ਬਾਹਲੇ ,
ਪਛਤਾਉਨਾਂ ਅੱਜ ਅੱਖੀਆਂ ਖੁੱਲ੍ਹਗੀਆਂ ਹੁਣ ਤੱਕ ਢੋਇਆ ਨ੍ਹੇਰਾ ਮੈਂ ।
ਅੱਜ ਤੋਂ ਮੈਂ ਅਜਮੇਰ ਸਿਓਂ ਹਾਂ, ਹੁਣ ਨਹੀਂ ਚਾਕਰ ਤੇਰਾ ਮੈਂ ।

ਮੈਂ ਪਾਪੀ ਹਾਂ ਬਖ਼ਸ਼ੋ ਮੈਨੂੰ ਜਦ ਗੁਰ ਚਰਨਾਂ ਵਿੱਚ ਧਾਇਆ ,
ਧੰਨ ਧੰਨ ਕਲਗੀਆਂ ਵਾਲਾ ਜਿਸ ਹਰਦਿਆਲ ਸਿਓਂ ਲੜ ਲਾਇਆ ,
ਜਿਹੜਾ ਆਪਣਾ ਲੈਣਾ ਦੇਣਾ ਓਹ, ਜੰਗ ਵਿੱਚ ਕਰੂੰ ਨਬੇੜਾ ਮੈਂ ।
ਅੱਜ ਤੋਂ ਮੈਂ ਅਜਮੇਰ ਸਿਓਂ ਹਾਂ, ਹੁਣ ਨਹੀਂ ਚਾਕਰ ਤੇਰਾ ਮੈਂ ।

•

## ਪੁੱਤਰਾਂ ਦਾ ਦਾਨੀ

"ਪਟਨੇ ਦੇ ਵਿੱਚ, ਇੱਕ ਸੀ ਰਹਿਬਰ –
ਰੱਬ ਦਾ ਘੱਲਿਆ ਆਇਆ !
ਤੇਗ ਬਹਾਦਰ ਜੀ, ਹੋਰਾਂ ਦੇ ਗ੍ਰਹਿ ਵਿਖੇ –
ਗੋਬਿੰਦ ਨਾਮ ਧਰਾਇਆ ।
ਮਾਤਾ ਗੁਜ਼ਰੀ ਜੀ, ਦੀ ਅੱਖ ਦਾ ਤਾਰਾ –
ਜਿਸਦਾ ਕੋਈ ਨਾ ਸਾਨ੍ਹੀ !
ਨਮਸਕਾਰ ਲੱਖ 'ਦਿਆਲ' ਦੀ ਉਸਨੂੰ –
ਜੋ ਪੁੱਤਰਾਂ ਦਾ ਦਾਨੀ।" ।

•

## ਗੁਰੂ ਰਵੀਦਾਸ ਅਵਤਾਰ

ਭਾਈ ਸੰਮਤ ਚੌਦਾਂ ਸੌ ਅਤੇ ਤੇਤੀ, ਗੋਵਰਧਨਪੁਰ ਕਹਿੰਦੇ ਨੇ,
ਗੁਰੂ ਰਵੀਦਾਸ ਅਵਤਾਰ ਧਾਰਿਆ– ਪ੍ਰਭੂ ਲੀਨ ਹੋਏ ਰਹਿੰਦੇ ਨੇ,
ਬੇਗ਼ਮਪੁਰਾ ਸ਼ਹਿਰ ਕਾ ਨਾਓਂ ਮੁੱਖ 'ਚੋਂ ਸ਼ਬਦ ਉਚਾਰ ਰਿਹਾ !
ਜੁੱਤੀਆਂ ਗੰਢਦਾ ਗੰਢਦਾ ਬਈ ਕਰ ਸਭ ਦਾ ਬੇੜਾ ਪਾਰ ਰਿਹਾ ।

ਵੇਦਾਂ ਦੇ ਅਨੁਸਾਰ ਲੋਕਾਂ ਦੇ ਵਿੱਚ, ਉਹ ਸੀ ਵਿਤਕਰੇ ਪਾਉਂਦੇ ਤੇ,
ਬਈ ਜੋ ਓਸ ਵੇਲੇ ਦੇ ਪੰਡਤ ਆਪਣੇ– ਆਪ ਵਿਦਵਾਨ ਕਹਾਉਂਦੇ,
ਆਪ ਨੂੰ ਸਮਝਣ ਉੱਚੇ ਸੁੱਚੇ ਅਤੇ ਉਸਨੂੰ ਚਮਿਆਰ ਕਿਹਾ !
ਭਾਈ ਵੇਖੋ ਕਿੱਦਾਂ ਰਵੀਦਾਸ ਗੁਰੂ ਸੱਚ ਅਤੇ ਝੂਠ ਨਿਤਾਰ ਰਿਹਾ ।

ਕਰਮਾ ਬਾਈ ਸਤਗੁਰੂ ਆਪਣੇ ਨੂੰ, ਸੀ ਨਿੱਤ ਭੋਗ ਲਵਾਉਂਦੀ ਜੋ,
ਬਈ ਜਗਨ ਨਾਥ ਦੇ ਵਿੱਚ ਤੱਕੋ– ਅੱਜ ਖਿਚੜੀ ਵਰਤਾਉਂਦੀ ਜੋ,
ਪਰਮੇਸ਼ਵਰ ਦੇ ਲੜ ਲੱਗ ਮੀਰਾਂ ਦਾ ਵੀ ਹੋ ਅਧਾਰ ਗਿਆ !
ਰਵੀਦਾਸ ਗੁਰੂ ਪੱਥਰੀ ਤਾਰੀ ਤੇ ਤਰ ਸਾਰਾ ਸੰਸਾਰ ਗਿਆ !

ਤਰ ਗਏ ਕਈ ਸਕੰਦਰ ਲੋਧੀ ਜਹੇ, ਮੈਂ ਨੂੰ ਮਨੋਂ ਮੁਕਾ ਲਈਏ ਜੇ,
ਬਈ ਗੁਰਬਾਣੀ ਦੀ ਰਮਜ਼ ਸਮਝ ਕੇ– ਜੀਵਨ ਸਫ਼ਲ ਬਣਾ ਲਈਏ,
'ਵਹਿਣੀ ਵਾਲੀਆ ਦਿਆਲ' ਤਾਂ ਯਾਰੋ ਸਭ ਨੂੰ ਅਰਜ਼ ਗੁਜ਼ਾਰ ਰਿਹਾ !
ਵੇਖੋ ਕਿੱਦਾਂ ਭਾਈ ਰਵੀਦਾਸ ਗੁਰੂ ਸੱਚ ਤੇ ਝੂਠ ਨਿਤਾਰ ਰਿਹਾ ।
ਜੁੱਤੀਆਂ ਗੰਢਦਾ ਗੰਢਦਾ ਬਈ ਕਰ ਸਭ ਦਾ ਬੇੜਾ ਪਾਰ ਰਿਹਾ ।
ਰਵੀਦਾਸ ਗੁਰੂ ਪੱਥਰੀ ਤਾਰੀ ਤੇ ਤਰ ਸਾਰਾ ਸੰਸਾਰ ਗਿਆ ॥

*(ਗਾਇਕ : ਤੇਜੀ ਰਣਜੀਤ ਸਿੰਘ, ਲਹੂ ਦਾ ਰੰਗ ਲਾਲ ਕਿਉਂ)*

•

# ਅੰਮ੍ਰਿਤ ਰਸ ਵਿੱਚ ਮਸਤੀ

*(ਗੁਰੂ ਆਪਣੇ ਭਟਕੇ ਹੋਏ ਸਿੱਖ ਨੂੰ ਅੰਮ੍ਰਿਤ ਛਕਾਉਣ ਲਈ ਸਦਾ ਹੀ ਉਡੀਕਦਾ ਰਹਿੰਦਾ ਹੈ। ਉੱਧਰ ਸਿੱਖ ਜਦੋਂ ਵੀ ਆਪਣੇ ਗੁਰੂ ਦਾ ਧਿਆਨ ਧਰਦਾ ਹੈ ਤਾਂ ਉਸ ਦੇ ਕੰਨਾਂ ਵਿੱਚ ਇਹ ਸ਼ਬਦ ਗੂੰਜਣ ਲੱਗ ਜਾਂਦੇ ਹਨ।)*

ਇਸ ਅੰਮ੍ਰਿਤ ਰਸ ਵਿੱਚ ਮਸਤੀ ਹੈ, ਪਰ ਮਸਤੀ ਏਨੀ ਸਸਤੀ ਨਹੀਂ,
ਜੇ ਅੰਮ੍ਰਿਤ ਚਾਹੁੰਨਾਂ ਸਿੱਖਾ ਤੂੰ- ਤੈਨੂੰ ਸਿਦਕ ਨਿਭਾਉਣਾ ਪੈਜੂਗਾ !
ਆ ਛਕ ਲੈ ਛਕ ਲੈ ਜੀ ਸਦਕੇ- ਤੈਨੂੰ ਸੀਸ ਲਹਾਉਣਾ ਪੈਜੂਗਾ ।

ਅੰਮ੍ਰਿਤ ਆਪਣੇ ਜੌਹਰ ਵਿਖਾਵੇਗਾ, ਗਿੱਦੜੋਂ ਤੈਨੂੰ ਸ਼ੇਰ ਬਣਾਵੇਗਾ,
ਤੈਨੂੰ ਜੂਝਣਾ ਪਊ ਮੈਦਾਨਾਂ ਵਿੱਚ- ਸਿਰ ਤਲੀ ਟਿਕਾਉਣਾ ਪੈਜੂਗਾ!
ਆ ਛਕ ਲੈ ਛਕ ਲੈ ਜੀ ਸਦਕੇ- ਤੈਨੂੰ ਸੀਸ ਲਹਾਉਣਾ ਪੈਜੂਗਾ ।

ਚਰਖੜੀਏਂ ਚੜ੍ਹਨਾ ਪੈ ਸਕਦਾ, ਤੈਨੂੰ ਭੁੱਖਿਆਂ ਲੜਨਾ ਪੈ ਸਕਦਾ,
ਤੈਨੂੰ ਭਾਣਾ ਮੰਨ ਕੇ ਸਤਗੁਰ ਦਾ- ਬੰਦ ਬੰਦ ਕਟਵਾਉਣਾ ਪੈਜੂਗਾ!
ਆ ਛਕ ਲੈ ਛਕ ਲੈ ਜੀ ਸਦਕੇ- ਤੈਨੂੰ ਸੀਸ ਲਹਾਉਣਾ ਪੈਜੂਗਾ ।

ਹੱਥ ਸਿਰ ਉੱਤੇ ਧਰ ਦੂ ਤੇਰੇ 'ਤੇ, ਐਸੀ ਕਿਰਪਾ ਕਰਦੂ ਤੇਰੇ ਤੇ,
ਤੈਨੂੰ 'ਕੱਲਿਆਂ ਸਵਾ ਲੱਖ ਵੈਰੀ ਨਾ'- ਕਿਤੇ ਮੱਥਾ ਲਾਉਣਾ ਪੈਜੂਗਾ!
ਆ ਛਕ ਲੈ ਛਕ ਲੈ ਜੀ ਸਦਕੇ- ਤੈਨੂੰ ਸੀਸ ਲਹਾਉਣਾ ਪੈਜੂਗਾ ।

ਤੂੰ ਜ਼ੁਲਮ ਦੀ ਖ਼ਾਤਰ ਲੜਨਾ ਏ, ਅਤੇ ਰਹਿਮ ਵੀ ਪੂਰਾ ਕਰਨਾ ਏਂ,
ਵਹਿਣੀਵਾਲੀਏ ਦਿਆਲ ਨੂੰ ਚਰਨੀ ਤੇਰੇ ਸੀਸ ਝੁਕਾਉਣਾ ਪੈਜੂਗਾ !
ਆ ਛਕ ਲੈ ਛਕ ਲੈ ਜੀ ਸਦਕੇ- ਤੈਨੂੰ ਸੀਸ ਲਹਾਉਣਾ ਪੈਜੂਗਾ ।

•

## ਭਾਈ ਨੰਦ ਲਾਲ ਜੀ

ਟੂਟਿਆ

ਥੱਕਿਆ ਸੀ ਛੁੱਟਿਆ ਸੀ ਪੈਂਡੇ ਨੂੰ ਮੁਕਾਏ ਕੇ ,
ਨੀਵੀਂ ਪਾਈ ਬੈਠਾ ਦਰਬਾਰ ਵਿੱਚ ਆਏ ਕੇ ,
ਗੁਰੂ ਚਰਨਾਂ ਨਾਲ਼ ਜਦੋਂ ਮੱਥੇ ਨੂੰ ਛੁਹਾ ਲਿਆ !
ਨੰਦ ਲਾਲ ਜੀ ਸੀ–ਜੋ ਆਨੰਦ ਵਿੱਚ ਆ ਗਿਆ।

ਖ਼ਾਲੀ ਹੱਥ ਆਇਆ ਹਾਂ ਜਾਵਾਂਗਾ ਝੋਲ਼ੀ ਭਰ ਕੇ ,
ਮਨੋ ਮਨ ਸੋਚਦਾ ਦੀਦਾਰੇ ਅੱਜ ਕਰ ਕੇ ,
ਛੱਡ ਕੇ ਜਹਾਨ ਲਿਵ ਪ੍ਰਭੂ ਜੀ ਨਾਲ਼ ਲਾ ਗਿਆ !
ਨੰਦ ਲਾਲ ਜੀ ਸੀ–ਜੋ ਆਨੰਦ ਵਿੱਚ ਆ ਗਿਆ।

ਭੁੱਲਿਆ ਜਹਾਨ ਬੱਸ ਇੱਕੋ ਗੱਲ ਜਾਣਦਾ ,
ਮਾਣ ਤੇਰੇ ਦਰੋਂ ਮੈਨੂੰ ਕੂਕਰ ਕਹਾਣਦਾ ,
ਆਉਣ ਜਾਣ ਵਾਲਾ ਸਾਰਾ ਚੱਕਰ ਮੁਕਾ ਗਿਆ !
ਨੰਦ ਲਾਲ ਜੀ ਸੀ–ਜੋ ਆਨੰਦ ਵਿੱਚ ਆ ਗਿਆ।

ਕਵੀ ਤਾਂ ਬਥੇਰੇ ਕੋਈ ਹੈਨੀ ਉਨ੍ਹਾਂ ਹਾਣ ਦਾ ,
ਦੱਸੋ ਕਿਹੜਾ ਜੋ- ਜੀ ਨੰਦ ਲਾਲ ਨੂੰ ਨੀ ਜਾਣਦਾ ,
ਸਿਫ਼ਤ–ਸਲਾਹ ਜੋ ਦਸਮੇਸ਼ ਜੀ ਦੀ ਗਾ ਗਿਆ !
ਨੰਦ ਲਾਲ ਜੀ ਸੀ–ਜੋ ਆਨੰਦ ਵਿੱਚ ਆ ਗਿਆ।

ਧੰਨ ਦਸਮੇਸ਼ ਨੂੰ ਤੇਰੀ ਧੰਨ ਵਡਿਆਈ ਏ ,
ਕਵੀਆਂ ਦੀ ਸੋਭਾ ਜਿਹੜੀ ਤੁਸਾਂ ਨੇ ਵਧਾਈ ਏ ,
'ਵਹਿਣੀ ਵਾਲੀਏ' 'ਤੇ ਕਰ ਕਿਰਪਾ ਲਿਖਾ ਗਿਆ !

ਕਵੀਆਂ ਦਾ ਪੱਲਾ ਹੱਥ ਗੁਰੂ ਦੇ ਫੜਾ ਗਿਆ ।।
'ਦਿਆਲ' ਭਟਕੇ ਨੂੰ ਰਾਹ ਸਿੱਧੇ ਪਾਗਿਆ ।
ਨੰਦ ਲਾਲ ਜੀ- ਸੀ ਨੰਦ ਸਿੰਘ ਅਖਵਾ ਗਿਆ ।।
ਜਿੰਦ ਜ਼ਿੰਦਗਾਨੀ ਲੇਖੇ ਗੁਰੂਆਂ ਦੇ ਲਾ ਗਿਆ ।।।

•

## ਭਗਤ ਕਬੀਰਾ

ਸੱਚ ਦਾ ਮਾਰਗ ਧਰਮ ਦੀ ਪੌੜੀ, ਵਿਰਲੇ ਵਿਰਲੇ ਚੜ੍ਹਦੇ ,
ਭਗਤ ਕਬੀਰਾ ਜੀ- ਹਰ ਪਲ ਹਰਿ ਹਰਿ ਕਰਦੇ !
ਭਗਤ ਕਬੀਰਾ ਜੀ, ਹਰਦਮ ਹਰਿ ਹਰਿ ਕਰਦੇ ॥

ਜਿਨ੍ਹਾਂ ਨੇ ਪ੍ਰਭੂ ਸੰਗ ਲਾਈ, ਉਸਦੇ ਰੰਗ ਵਿੱਚ ਹੋਸ਼ ਗੁਆਈ,
ਨਾ ਭੈਅ ਦੇਵਣ ਕਦੇ ਕਿਸੇ ਨੂੰ- ਨਾ ਹੀ ਕਿਸੇ ਤੋਂ ਡਰਦੇ !
ਭਗਤ ਕਬੀਰਾ ਜੀ, ਹਰਦਮ ਹਰਿ ਹਰਿ ਕਰਦੇ ॥

ਭਾਈ ਲੋਕਾਂ ਕਿਹਾ ਜੁਲਾਹਾ ਉਸਨੂੰ, ਕਈਆਂ ਕਿਹਾ ਕੁਰਾਹਾ ਉਸਨੂੰ,
ਨਿਰਭਓ ਤੇ ਨਿਰਵੈਰ ਗੁਰੂ ਜੀ- ਹੱਕ ਸੱਚ ਦੇ ਲਈ ਲੜਦੇ !
ਭਗਤ ਕਬੀਰਾ ਜੀ, ਹਰਦਮ ਹਰਿ ਹਰਿ ਕਰਦੇ ॥

ਤਾਣੀ ਬੁਣ ਬੁਣ ਕਰਨ ਗੁਜ਼ਾਰਾ, ਆਲ਼ੇ ਦੁਆਲ਼ੇ ਬ੍ਰਹਮ ਪਸਾਰਾ,
ਲਿਵ ਲਾਗੀ ਪਰਮੇਸ਼ਵਰ ਦੇ ਸੰਗ- ਧੁਰ ਦੀ ਬਾਣੀ ਪੜ੍ਹਦੇ !
ਭਗਤ ਕਬੀਰਾ ਜੀ, ਹਰਦਮ ਹਰਿ ਹਰਿ ਕਰਦੇ ॥

'ਵਹਿਣੀਵਾਲੀਏ' ਤੋਂ ਲਿਖਵਾਈ, 'ਤੇਜੀ' ਤੋਂ ਆਹ ਆਪ ਗਵਾਈ,
'ਦਿਆਲ' ਨਿਮਾਣੇ ਜਹੇ ਸਿਰ ਉਨ੍ਹਾਂ- ਦਿਆਂ ਚਰਨਾਂ 'ਤੇ ਧਰਦੇ !
ਭਗਤ ਕਬੀਰਾ ਜੀ, ਹਰਦਮ ਹਰਿ ਹਰਿ ਕਰਦੇ ॥
ਭਗਤ ਕਬੀਰਾ ਜੀ, ਹਰਦਮ ਹਰਿ ਹਰਿ ਕਰਦੇ ॥

•

## ਐਵੇਂ ਨਹੀਂ ਦੁਨੀਆਂ ਪੂਜਦੀ

ਭੀਖਣ ਸ਼ਾਹ ਨੇ ਆਣ ਪਰਖਿਆ ਕਹਿੰਦਾ ਮੈਂ ਅਜ਼ਮਾਇਆ ,
ਪਰਵਦਗਾਰ ਖ਼ੁਦ ਆਪ ਬਹੁੜਿਆ ਉਸਨੇ ਰੌਲ਼ਾ ਪਾਇਆ ,
ਪੇ ਇਸ ਘਰ ਉੱਤੇ ਰਹਿਮਤਾਂ ਬੜੀਆਂ ,
ਫਿਰੇ ਝੂਮਦਾ-ਖ਼ੁਸ਼ੀਆਂ ਚੜ੍ਹੀਆਂ-
ਅੱਜ ਮਾਮੇ ਕਿਰਪਾਲ ਨੂੰ !
ਐਵੇਂ ਨੀ ਦੁਨੀਆਂ ਪੂਜਦੀ ਲੋਕੋ- ਮਾਂ ਗੁਜਰੀ ਦੇ ਲਾਲ ਨੂੰ ।

ਭਾਈ ਲੈ ਫਰਿਆਦਾਂ ਪੰਡਤ ਜਦ ਕਸ਼ਮੀਰੋਂ ਚੱਲ ਸੀ ਆਏ ,
ਤੇਗ਼ ਪਿਤਾ ਜੀ ਜਦ ਫਰਮਾਇਆ ਹੁਣ ਕੌਣ ਸ਼ਹੀਦੀ ਪਾਏ ,
ਤੱਕ ਕੇ ਆਪਣੇ ਪਿਤਾ ਜੀ ਵੱਲ ,
ਕਿਹਾ ਤੁਸੀਂ ਹੀ ਕਰੋ ਕੋਈ ਹੱਲ-
ਉਲਝੇ ਹੋਏ ਸਵਾਲ ਨੂੰ !
ਐਵੇਂ ਨੀ ਦੁਨੀਆਂ ਪੂਜਦੀ ਲੋਕੋ- ਮਾਂ ਗੁਜਰੀ ਦੇ ਲਾਲ ਨੂੰ ।

ਪਿਤਾ ਦਾ ਦੇਵੇ ਬਲੀਦਾਨ ਜਿਹੜਾ ਐਸਾ ਕੋਈ ਬਾਲ ਨਹੀਂ ,
ਗੁਰੂ ਗੋਬਿੰਦ ਸਿੰਘ ਜੀ ਦੇ ਬਾਝੋਂ ਸਾਹਿਬੇ ਕੋਈ ਕਮਾਲ ਨਹੀਂ ,
ਚਾਰੇ ਲਾਲ ਸ਼ਹੀਦ ਕਰਵਾ ਕੇ ,
ਸਿਰ ਆਪਣੇ ਤੋਂ ਕਰਜ਼ਾ ਲਾਹ ਕੇ -
ਵਾਰ ਗਿਆ ਪਰਿਵਾਰ ਨੂੰ !
ਐਵੇਂ ਨੀ ਦੁਨੀਆਂ ਪੂਜਦੀ ਲੋਕੋ- ਮਾਂ ਗੁਜਰੀ ਦੇ ਲਾਲ ਨੂੰ ।

ਦੱਬੇ ਕੁਚਲੇ ਮਜ਼ਲੂਮਾਂ ਨੂੰ ਚੁੱਕ ਕੇ ਹਿੱਕ ਨਾਲ਼ ਲਾਇਆ ,
ਜਾਤ ਪਾਤ ਦੇ ਭੇਦ ਮੁਕਾ ਗੁਰੂ ਖ਼ਾਲਸਾ ਪੰਥ ਸਜਾਇਆ ,

'ਦਿਆਲ' ਕੋਲੋਂ ਆਪੇ ਲਿਖਵਾਉਂਦਾ ,
'ਵਹਿਣੀਵਾਲੀਆ' ਸੀਸ ਨਿਵਾਉਂਦਾ-
ਨੀਲੇ ਦੇ ਅਸਵਾਰ ਨੂੰ !
ਐਵੇਂ ਨੀ ਦੁਨੀਆਂ ਪੂਜਦੀ ਲੋਕੋ- ਮਾਂ ਗੁਜਰੀ ਦੇ ਲਾਲ ਨੂੰ ।
•

## ਚਤਰਾਈਆਂ

ਓਹ ਮਾੜਾ ਸੀ ਮਾੜੀ ਕਰਦਾ ,
ਵੇਖ ਕਿਵੇਂ ਹੁਣ ਤੜਫ਼ ਕੇ ਮਰਦਾ ,
ਆਪਣੀ ਕੀਤੀ ਆਪੇ ਭੋਗੂ, ਨਹੀਂ ਜਤਾਉਣਾ ਚਾਹੀਦਾ !
ਦੁਖੀਏ ਬੰਦੇ ਦਾ ਹਰ ਵੇਲੇ ਦਰਦ ਵੰਡਾਉਣਾ ਚਾਹੀਦਾ ।

ਚਿੱੜਾ ਤੂੰ ਚਤਰਾਈਆਂ ਕਰਦਾ ,
ਮਨ ਮੱਤਿਆ ਮਨਆਈਆਂ ਕਰਦਾ ,
ਪਤਾ ਨਹੀਂ ਕਦ ਆਪ 'ਤੇ ਪੈਜੇ ਨਹੀਂ ਭੁਲਾਉਣਾ ਚਾਹੀਦਾ !
ਦੁਖੀਏ ਬੰਦੇ ਦਾ ਹਰ ਵੇਲੇ ਦਰਦ ਵੰਡਾਉਣਾ ਚਾਹੀਦਾ ।

ਮਨਾਂ ਐਧਰ ਚੋਰੀ ਓਧਰ ਚੋਰੀ ,
ਕਰਦਾ ਫਿਰੇਂ ਮੁਨਾਫ਼ਾ ਖੋਰੀ ,
ਕਦੇ ਕਿਸੇ ਦੀ ਖ਼ਾਤਿਰ ਘਾਟਾ ਵੀ ਅਪਨਾਉਣਾ ਚਾਹੀਦਾ !
ਦੁਖੀਏ ਬੰਦੇ ਦਾ ਹਰ ਵੇਲੇ ਦਰਦ ਵੰਡਾਉਣਾ ਚਾਹੀਦਾ ।

ਜੋ ਵੀ ਤੇਰੇ ਮਨ ਵਿੱਚ ਆਇਆ ,
ਓਹੀਓ ਖਾਧਾ ਪਹਿਨ ਹੰਢਾਇਆ ,
ਕਦੇ ਤੇੜੋਂ ਨੰਗੇ ਜਾਂ ਭੁੱਖੇ ਦੀ ਕੁਝ ਝੋਲ਼ੀ ਪਾਉਣਾ ਚਾਹੀਦਾ !
ਦੁਖੀਏ ਬੰਦੇ ਦਾ ਹਰ ਵੇਲੇ ਦਰਦ ਵੰਡਾਉਣਾ ਚਾਹੀਦਾ ।

ਰੋਂਦਿਆਂ ਨੂੰ ਜਾ ਚੁੱਪ ਕਰਵਾ ਕੇ ,
ਜਿਵੇਂ ਕਿਵੇਂ ਹੋਵੇ ਹੱਸਣ ਲਾ ਕੇ ,
ਬੰਦਾ ਬੰਦੇ ਦੀ ਦਾਰੂ ਕਹਿੰਦੇ ਫ਼ਰਜ਼ ਨਿਭਾਉਣਾ ਚਾਹੀਦਾ !
ਦੁਖੀਏ ਬੰਦੇ ਦਾ ਹਰ ਵੇਲੇ ਦਰਦ ਵੰਡਾਉਣਾ ਚਾਹੀਦਾ ।

ਮਨਾ ਜਿਨ੍ਹਾਂ ਲਈ ਕਮਾਈਆਂ ਕਰਦਾਂ ,
ਹਰ ਵੇਲੇ ਟੁੱਟ-ਟੁੱਟ ਕੇ ਮਰਦਾਂ ,
ਆਖ਼ਿਰ ਵਿੱਚ ਕੰਮ ਕਿਸੇ ਨਹੀਂ ਆਉਣਾ ਮਨ ਸਮਝਾਉਣਾ ਚਾਹੀਦਾ !
ਦੁਖੀਏ ਬੰਦੇ ਦਾ ਹਰ ਵੇਲੇ ਦਰਦ ਵੰਡਾਉਣਾ ਚਾਹੀਦਾ ।

ਬੁੱਝ ਗਿਆਂ 'ਵਹਿਣੀਵਾਲੀਆ' ਮੇਰੀ ,
ਹੋਰ ਦੀ ਨਹੀਂ, ਹੈ ਇਹ ਗੱਲ ਤੇਰੀ ,
'ਦਿਆਲ' ਸਿਆਂ ਡਰ ਰੱਬ ਤੋਂ ਚੰਗਾ ਕਰਮ ਕਮਾਉਣਾ ਚਾਹੀਦਾ !
ਦੁਖੀਏ ਬੰਦੇ ਦਾ ਹਰ ਵੇਲੇ ਦਰਦ ਵੰਡਾਉਣਾ ਚਾਹੀਦਾ ।

•

## ਮੈਂ ਮੈਂ ਨੇ ਮਾਰੀ ਦੁਨੀਆਂ

ਮੈਂ ਮੈਂ ਕਰਦੀ ਸਾਰੀ ਦੁਨੀਆਂ
ਇਸ ਮੈਂ ਮੈਂ ਨੇ ਮਾਰੀ ਦੁਨੀਆਂ
ਮੂਰਖ ਐਵੇਂ ਮੈਂ ਮੈਂ ਕਰਦੈ! ਧੰਨ ਹੈ ਸ੍ਰੀ ਗੁਰੂ ਨਾਨਕ ਦੇਵ !!
ਜਿਹੜਾ ਸਭ ਦੇ ਕੱਜਦੈ ਪਰਦੈ- ਧੰਨ ਉਹ ਸ੍ਰੀ ਗੁਰੂ ਨਾਨਕ ਦੇਵ।

ਹੋਰ ਕਿਸੇ ਦੀ ਗੱਲ ਨਹੀਂ ਕਰਦਾ
ਮੈਂ ਵੀ ਹਾਂ ਉਨ੍ਹਾਂ ਮੂਰਖਾਂ ਵਰਗਾ
ਜਿਹੜੇ ਖੰਭ ਉਡਦਿਆਂ ਦੇ ਫੜਦੇ! ਧੰਨ ਹੈ ਸ੍ਰੀ ਗੁਰੂ ਨਾਨਕ ਦੇਵ !!
ਜਿਹੜਾ ਸਭ ਦੇ ਕੱਜਦੈ ਪਰਦੈ- ਧੰਨ ਉਹ ਸ੍ਰੀ ਗੁਰੂ ਨਾਨਕ ਦੇਵ।

ਹਰ ਮਾੜੇ ਦੀ ਰੱਖ ਵਿਖਾਉਂਦਾ
ਜਿਹੜਾ ਵੀ ਦੁੱਖ ਵਿੱਚ ਧਿਆਉਂਦਾ
ਸਾਡੇ ਕਾਰਜ ਆਪ ਹੀ ਕਰਦੇ! ਧੰਨ ਹੈ ਸ੍ਰੀ ਗੁਰੂ ਨਾਨਕ ਦੇਵ !!
ਜਿਹੜਾ ਸਭ ਦੇ ਕੱਜਦੈ ਪਰਦੈ- ਧੰਨ ਉਹ ਸ੍ਰੀ ਗੁਰੂ ਨਾਨਕ ਦੇਵ।

ਜਿਸ ਨੇ ਓਟ ਗੁਰਾਂ ਦੀ ਤੱਕੀ
ਲਾਜ ਉਸਦੀ ਆਪ ਹੀ ਰੱਖੀ
ਆਪਣਾ ਹੱਥ ਆ ਸਿਰ 'ਤੇ ਧਰਦੇ! ਧੰਨ ਹੈ ਸ੍ਰੀ ਗੁਰੂ ਨਾਨਕ ਦੇਵ !!
ਜਿਹੜਾ ਸਭ ਦੇ ਕੱਜਦੈ ਪਰਦੈ- ਧੰਨ ਉਹ ਸ੍ਰੀ ਗੁਰੂ ਨਾਨਕ ਦੇਵ।

'ਦਿਆਲ' ਕਰੇ ਹੱਥ ਬੰਨ੍ਹ ਅਰਜੋਈ
ਕਰ ਦਿਓ ਮੁਆਫ਼ ਜੋ ਭੁੱਲ ਚੁੱਕ ਹੋਈ
ਸੱਖਣੀ ਸਾਡੀ ਵੀ ਝੋਲ਼ੀ ਭਰ ਦੇ! ਧੰਨ ਹੈ ਸ੍ਰੀ ਗੁਰੂ ਨਾਨਕ ਦੇਵ !!
ਜਿਹੜਾ ਸਭ ਦੇ ਕੱਜਦੈ ਪਰਦੈ- ਧੰਨ ਉਹ ਸ੍ਰੀ ਗੁਰੂ ਨਾਨਕ ਦੇਵ।

•

## ਦੁਨੀਆਂ ਤਿਲਕਣਬਾਜ਼ੀ

ਜੱਗ ਉੱਤੇ ਮਾਣ ਬਣਾਉਣਾ ਔਖਾ ਏ
ਤੂੰ ਆਪਣੀ ਇੱਜ਼ਤ ਗੁਆਵੀਂ ਨਾ
ਇਹ ਦੁਨੀਆਂ ਤਿਲਕਣਬਾਜ਼ੀ ਏ
ਰਹੁ ਬਚ ਕੇ ਤਿਲਕ ਤੂੰ ਜਾਵੀਂ ਨਾ

ਏਥੇ ਯਾਰ ਬੜੇ ਦਿਲਦਾਰ ਬੜੇ
ਜੇ ਬਟੂਏ ਦੇ ਵਿੱਚ ਮਾਇਆ ਏ
ਨਾ ਪੁੱਛਦੇ ਜਾਤ ਕੀ ਪਿੰਡ ਤੇਰਾ
ਮਿੰਟਾਂ ਵਿੱਚ ਯਾਰ ਬਣਾਇਆ ਏ
ਲੱਦ ਜਾਣ ਵਪਾਰੀ ਰਾਤ ਨੂੰ ਜੋ
ਤੜਕੇ ਨੂੰ ਯਾਦ ਕਰਾਵੀਂ ਨਾ
ਇਹ ਦੁਨੀਆਂ ਤਿਲਕਣਬਾਜ਼ੀ ਏ
ਰਹੁ ਬਚ ਕੇ ਤਿਲਕ ਤੂੰ ਜਾਵੀਂ ਨਾ

ਇਹ ਦੁਨੀਆਂ ਘੁੰਮਣ ਘੇਰੀ ਏ
ਨਾ ਤੇਰੀ ਗੱਲ ਨਾ ਮੇਰੀ ਏ
ਏਥੇ ਕੁਝ ਵੀ ਤੇਰਾ ਮੇਰਾ ਨਹੀਂ
ਹਰ ਚੀਜ਼ ਮਿੱਟੀ ਦੀ ਢੇਰੀ ਏ
ਰੱਖ ਯਾਦ ਹਮੇਸ਼ਾ ਮੌਲਾ ਨੂੰ
ਤੂੰ ਆਪਣੇ ਹੋਸ਼ ਗੁਆਵੀਂ ਨਾ
ਇਹ ਦੁਨੀਆਂ ਤਿਲਕਣਬਾਜ਼ੀ ਏ
ਰਹੁ ਬਚ ਕੇ ਤਿਲਕ ਤੂੰ ਜਾਵੀਂ ਨਾ

ਸੁਖ ਪਾਉਂਦੇ ਦੁੱਖ ਨਾ ਪਾਉਂਦੇ ਉਹ -
ਜਿਨ੍ਹਾਂ ਵੱਡਿਆਂ ਦੀ ਗੱਲ ਮੰਨੀ ਏ
ਏਥੇ ਰੰਗ ਬਰੰਗੇ ਫੁੱਲ ਖਿੜਦੇ -
ਇਹ ਦੁਨੀਆਂ ਵੰਨ ਸੁਵੰਨੀ ਏ
ਜੇ ਥਿੜਕ ਗਿਆ ਕੱਖ ਰਹਿਣਾ ਨਹੀਂ-
ਪੱਗ ਮਿੱਟੀ ਵਿੱਚ ਰੁਲਾਵੀਂ ਨਾ !
ਇਹ ਦੁਨੀਆਂ ਤਿਲਕਣਬਾਜ਼ੀ ਏ -
ਰਹੁ ਬਚ ਕੇ ਤਿਲਕ ਤੂੰ ਜਾਵੀਂ ਨਾ ।

ਕਰ ਮਨਆਈਆਂ ਨਾ ਸੱਜਣਾ ਉਏ
ਬੜੇ ਦੁੱਖ ਤਸੀਹੇ ਪਾਵੇਂਗਾ
ਜਦ ਭੁੱਲਿਆ ਭੋਜਣ ਵਾਲੇ ਨੂੰ -
ਤੂੰ ਭਾਈ ਫੇਰ ਬੜਾ ਪਛਤਾਵੇਂਗਾ
'ਵਹਿਣੀਵਾਲੀਏ ਦਿਆਲ' ਦੇ ਵਾਂਗੂੰ ਤੂੰ-
ਕਿਤੇ ਲੱਤ ਆਪਣੀ ਤੁੜਵਾਵੀਂ ਨਾ !
ਇਹ ਦੁਨੀਆਂ ਤਿਲਕਣਬਾਜ਼ੀ ਏ -
ਰਹੁ ਬਚ ਕੇ ਤਿਲਕ ਤੂੰ ਜਾਵੀਂ ਨਾ ।

•

## ਨਾਨਕ ਜੀ ਦੇ ਸਿੱਖ

ਆਪਣੇ ਹੱਥੀਂ ਬੈਠੇ ਹਾਂ, ਜਾਨ ਕੁੜੱਕੀ ਵਿੱਚ ਪਾ ਕੇ
ਪੜ੍ਹਿਆ ਨਾ ਹੀ ਸੁਣਿਆ, ਕਦੇ ਵੀ ਆਪਾਂ ਚਿੱਤ ਲਾ ਕੇ,
ਅਵੱਲ ਅੱਲਾ ਨੂਰ ਉਪਾਇਆ ਭੁੱਲ ਗੇ ਬਾਣੀ ਨੂੰ।
ਕੁਝ ਵਿਦਵਾਨਾਂ ਵੀ ਉਲਝਾ ਕੇ ਰੱਖਿਆ ਤਾਣੀ ਨੂੰ।
ਗੁਰੂ ਗ੍ਰੰਥ ਸਾਹਿਬ ਦੀਆਂ ਨਾ ਵੰਡੀਆਂ ਪਾਈਏ ਜੀ।
ਆਓ ਆਪਾਂ ਨਾਨਕ ਜੀ ਦੇ ਸਿੱਖ ਬਣ ਜਾਈਏ ਜੀ।

ਵਹਿਮਾਂ ਭਰਮਾਂ ਵਿੱਚੋਂ ਕੱਢ ਕੇ ਰਾਹੇ ਪਾ ਗਏ ਜੋ,
ਦੇਹ ਧਾਰੀ ਨਹੀਂ ਮੰਨਣਾਂ ਗੁਰੂ ਜੀ ਫਰਮਾ ਗਏ ਜੋ,
ਬਾਣੀ ਭਗਤਾਂ ਦੀ ਨੇ ਗੁਰੂ ਦਾ ਦਰਜਾ ਪਾਇਆ ਏ।
ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਏ।
ਬਾਜਾਂ ਵਾਲੇ ਦੇ ਹੁਕਮਾਂ 'ਤੇ ਫੁੱਲ ਚੜ੍ਹਾਈਏ ਜੀ।
ਆਓ ਆਪਾਂ ਨਾਨਕ ਜੀ ਦੇ ਸਿੱਖ ਬਣ ਜਾਈਏ ਜੀ।

ਸ਼ੂਦਰ ਕਹਿ ਕਹਿ ਦੁਨੀਆਂ ਨੇ ਸੀ ਫਟਕਾਰੇ ਜੋ,
ਅੰਮ੍ਰਿਤ ਛਕ ਕੇ ਉਨ੍ਹਾਂ 'ਚੋਂ ਸਜੇ ਪੰਜ ਪਿਆਰੇ ਜੋ,
ਸੂਰਬੀਰ ਤੇ ਸਿੰਘਾਂ ਦੀ ਸਾਨੂੰ ਯਾਦ ਦਿਵਾਉਂਦੇ ਨੇ।
ਤੱਕ ਲੋ ਕੇਸਰੀ ਝੰਡੇ ਜੱਗ 'ਤੇ ਲਹਿਰਾਉਂਦੇ ਨੇ।
ਆਓ ਰਲ ਕੇ ਓਸ ਝੰਡੇ ਨੂੰ ਸੀਸ ਨਿਵਾਈਏ ਜੀ।
ਆਓ ਆਪਾਂ ਨਾਨਕ ਜੀ ਦੇ ਸਿੱਖ ਬਣ ਜਾਈਏ ਜੀ।

ਬੇੜਾ ਹੋਜੂ ਪਾਰ ਜੀ ਅਮਲ ਕਮਾਇਆਂ ਬਾਣੀ 'ਤੇ,
ਕਿਰਪਾ ਹੋਜੂ ਓਸ ਦਾਤੇ ਦੀ ਹਰ ਇੱਕ ਪ੍ਰਾਣੀ 'ਤੇ,

'ਵਹਿਣੀਵਾਲੀਏ' ਦੀ ਅਰਜ਼ੋਈ ਨੂੰ ਪ੍ਰਵਾਨ ਕਰੋ
ਬੰਦਾ ਖ਼ਿਮਾ ਦਾ ਜਾਚਕ ਬਾਣੀ ਦਾ ਸਨਮਾਨ ਕਰੋ
ਜ਼ਾਤਾਂ ਪਾਤਾਂ ਵਾਲਾ ਵਿਤਕਰਾ ਮਨੋਂ ਮੁਕਾਈਏ ਜੀ
ਆਓ ਆਪਾਂ ਨਾਨਕ ਜੀ ਦੇ ਸਿੱਖ ਬਣ ਜਾਈਏ ਜੀ

ਗੁਰਬਾਣੀ ਦੇ ਉੱਤੇ ਆਪਾਂ ਅਮਲ ਕਮਾਈਏ ਜੀ
ਇੱਕਮੁੱਠ ਹੋ ਕੇ ਰਹਿਣਾ ਆਪਾਂ ਕਸਮਾਂ ਖਾਈਏ ਜੀ
ਚਾਲਬਾਜ਼ਾਂ ਦੀਆਂ ਚਾਲਾਂ ਦੇ ਵਿੱਚ ਨਾ ਰੁਲ ਜਾਈਏ ਜੀ
ਬਾਜਾਂ ਵਾਲੇ ਦੇ ਹੁਕਮਾਂ 'ਤੇ ਫੁੱਲ ਚੜ੍ਹਾਈਏ ਜੀ
ਖ਼ਾਲਸੇ ਪੰਥ ਦੀ 'ਦਿਆਲ ਸਿਆਂ' ਰਲ ਸ਼ਾਨ ਵਧਾਈਏ ਜੀ
ਆਓ ਆਪਾਂ ਨਾਨਕ ਜੀ ਦੇ ਸਿੱਖ ਬਣ ਜਾਈਏ ਜੀ

•

## ਸੰਤ ਦਾ ਰੁਤਬਾ

ਸੰਤ ਸ਼ਬਦ ਦਿਆਂ ਅਰਥਾਂ ਵਿੱਚ ਲੁਕੀ ਗੁੰਝਲਦਾਰ ਕਹਾਣੀ
ਨਾ ਕੋਈ ਬੁੱਝਿਆ ਨਾ ਕੋਈ ਬੁੱਝੇ ਅਤੇ ਭਾਈ ਨਾ ਵੇਦਾਂ ਨੇ ਜਾਣੀ
ਸਿਰ 'ਤੇ ਹੱਥ ਰੱਖ ਗੂੰਗਿਆਂ ਤੋਂ ਬੁਲਵਾਇਆ ਜਿਨ੍ਹਾਂ ਨੇ
ਧੰਨ ਓਹ ਰੂਹਾਂ ਸੰਤ ਦਾ ਰੁਤਬਾ ਪਾਇਆ ਜਿਨ੍ਹਾਂ ਨੇ

ਸੰਤ ਦਾ ਮਾਰਗ ਧਰਮ ਦੀ ਪਉੜੀ- ਇਸ ਵਿੱਚ ਝੂਠ ਨਾ ਰੱਤੀ
ਆਪਣਾ ਆਪ ਮੁਕਾਇਆਂ ਮਿਲਦਾ ਮੁਰਸ਼ਦ ਇਹ ਗੱਲ ਪੱਕੀ
ਸੀਸ ਝੁਕਾਉਂਦਾ ਰਹੁ ਗੁਰੂ ਲੜ ਲਾਇਆ ਜਿਨ੍ਹਾਂ ਨੇ
ਧੰਨ ਓਹ ਰੂਹਾਂ ਸੰਤ ਦਾ ਰੁਤਬਾ ਪਾਇਆ ਜਿਨ੍ਹਾਂ ਨੇ

ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ- ਵਿੱਚ ਸ਼ਸ਼ੋਭਤ ਜਿਹੜਾ
ਰਾਮਦਾਸ ਗੁਰੂ ਜੀ ਦੀ ਨਗਰੀ ਦੇ ਵਿੱਚ ਸਰੋਵਰ ਜਿਹੜਾ
ਮੀਆਂ ਮੀਰ ਤੋਂ ਨੀਂਹ ਪੱਥਰ ਰਖਵਾਇਆ ਜਿਨ੍ਹਾਂ ਨੇ
ਧੰਨ ਓਹ ਰੂਹਾਂ ਸੰਤ ਦਾ ਰੁਤਬਾ ਪਾਇਆ ਜਿਨ੍ਹਾਂ ਨੇ

ਸੰਤ ਦੇ ਮੂੰਹੋਂ ਬਚਨ ਜੋ ਨਿਕਲੇ ਬਦਲ ਦਿੰਦੇ ਤਕਦੀਰਾਂ
ਭੁੱਲਿਆਂ ਭਟਕਿਆਂ ਨੂੰ ਰਾਹ ਪਾਇਆ ਸਾਧੂਆਂ ਅਤੇ ਫ਼ਕੀਰਾਂ
ਡਿੱਗੇ ਹੋਏ ਨੂੰ ਚੁੱਕ ਛਾਤੀ ਨਾਲ਼ ਲਾਇਆ ਜਿਨ੍ਹਾਂ ਨੇ
ਧੰਨ ਓਹ ਰੂਹਾਂ ਸੰਤ ਦਾ ਰੁਤਬਾ ਪਾਇਆ ਜਿਨ੍ਹਾਂ ਨੇ

ਭਾਈ ਸੰਤ ਦੀ ਸੰਗਤ ਚਾੜ੍ਹੇ ਰੰਗਤ ਕਦੇ ਨਾ ਪੈਂਦੀ ਫਿੱਕੀ
ਸਤ ਸੰਤੋਖ 'ਚ ਜਿਉਂਦਾ ਬੰਦਾ ਭਾਈ ਜੋ ਅਪਣਾਉਂਦਾ ਸਿੱਖੀ
ਇੱਕੋ ਇੱਕ ਪਰਮੇਸ਼ਵਰ ਦੇ ਲੜ ਲਾਇਆ ਜਿਨ੍ਹਾਂ ਨੇ
ਧੰਨ ਓਹ ਰੂਹਾਂ ਸੰਤ ਦਾ ਰੁਤਬਾ ਪਾਇਆ ਜਿਨ੍ਹਾਂ ਨੇ

ਸੰਤ ਦੀ ਮਹਿਮਾ ਦਾ ਵਰਨਣ ਨਾ ਕਰਿਆ ਕਿਸੇ ਨਾ ਹੋ ਸਕਦਾ
'ਵਹਿਣੀਵਾਲੀਆ' ਕੀ ਜਾਣੇ ਕਿਵੇਂ ਅੱਖਰਾਂ ਵਿੱਚ ਪਰੋ ਸਕਦਾ
ਆਪ ਵੀ ਜਪਿਆ ਨਾਲੇ ਨਾਮ ਜਪਾਇਆ ਜਿਨ੍ਹਾਂ ਨੇ
ਧੰਨ ਓਹ ਰੂਹਾਂ ਸੰਤ ਦਾ ਰੁਤਬਾ ਪਾਇਆ ਜਿਨ੍ਹਾਂ ਨੇ

•

## ਲੱਖ ਵਾਰੀ ਪ੍ਰਣਾਮ ਮੇਰਾ

*(ਸੱਤਵੀਂ ਪਾਤਸ਼ਾਹੀ ਸ੍ਰੀ ਗੁਰੂ ਹਰ ਰਾਇ ਸਾਹਿਬ ਜੀ ਹੋਰਾਂ ਨੂੰ ਮਨ ਹੀ ਮਨ ਵਿੱਚ ਯਾਦ ਕਰਦੀ ਬੀਬੀ–)*

ਜੋੜ ਕੇ ਹੱਥ ਕਰਾਂ ਅਰਜ਼ੋਈ
ਮੇਰੀ ਪੇਸ਼ ਨਾ ਜਾਵੇ ਕੋਈ
ਮੈਂ ਵਿਆਕੁਲ ਜਿਹੀ ਹੋਈ– ਕਰਦੈ ਚਿੱਤ ਦੀਦਾਰਾਂ ਨੂੰ
ਲੱਖ ਵਾਰੀ ਪ੍ਰਣਾਮ ਮੇਰਾ– ਸੱਚੀਆਂ ਸਰਕਾਰਾਂ ਨੂੰ

ਸੁਣਿਆ ਨਾਂ ਸਾਹਿਬ ਹਰਿ ਰਾਏ
ਚਰਨ ਤੁਸਾਂ ਨੇ ਜਿੱਥੇ ਪਾਏ
ਭਾਗ ਜਗਾਤੇ ਸੁੱਤੇ ਮੈਂ ਤਰਸਾਂ ਦੀਦ ਦੀਦਾਰਾਂ ਨੂੰ
ਲੱਖ ਵਾਰੀ ਪ੍ਰਣਾਮ ਮੇਰਾ– ਸੱਚੀਆਂ ਸਰਕਾਰਾਂ ਨੂੰ

ਅੰਨ ਜਲ ਮੈਂ ਨਾ ਮੂੰਹ ਨੂੰ ਲਾਵਾਂ
ਜਿੰਨਾ ਚਿਰ ਨਾ ਦਰਸ਼ਨ ਪਾਵਾਂ
ਮੇਰੇ ਸਿਰ ਉੱਤੇ ਹੱਥ ਧਰ ਦਿਓ ਕਰਦਾ ਚਿੱਤ ਦੀਦਾਰਾਂ ਨੂੰ
ਲੱਖ ਵਾਰੀ ਪ੍ਰਣਾਮ ਮੇਰਾ– ਸੱਚੀਆਂ ਸਰਕਾਰਾਂ ਨੂੰ

ਦੁਨੀਆਂ ਤੇ ਮੇਰਾ ਨਾਂ ਕੋਈ
ਮਰਦੀ ਨੂੰ ਦੇ ਜਾਵੋ ਢੋਈ
ਕੀ ਭਰਵਾਸਾ ਜਿੰਦ ਦਾ ਤਰਸਾਂ ਦੀਦ ਦੀਦਾਰਾਂ ਨੂੰ
ਲੱਖ ਵਾਰੀ ਪ੍ਰਣਾਮ ਮੇਰਾ– ਸੱਚੀਆਂ ਸਰਕਾਰਾਂ ਨੂੰ

ਮੈਂ ਪਾਪਣ ਦੀ ਮੁਕਤੀ ਕਰ ਦੋ
ਮੇਹਰਾਂ ਦਾ ਹੱਥ ਸਿਰ 'ਤੇ ਧਰ ਦੋ
ਤਾਰ ਦਿੱਤਾ ਜਿਉਂ ਵਹਿਣੀਵਾਲੀਏ ਕਈ ਹਜ਼ਾਰਾਂ ਨੂੰ
ਲੱਖ ਵਾਰੀ ਪ੍ਰਣਾਮ ਮੇਰਾ– ਸੱਚੀਆਂ ਸਰਕਾਰਾਂ ਨੂੰ

•

## ਕਰੇ ਮੁਰਾਦਾਂ ਪੂਰੀਆਂ

"ਅਸੀਂ ਨਾ ਥੱਕੀਏ ਮੰਗਦੇ ਤੋ, ਉਹ ਦਿੰਦਾ ਨਾ ਥੱਕੇ-
ਸੱਖਣੀ ਝੋਲੀ ਭਰ ਦਿੰਦਾ- ਜਦ ਨਜ਼ਰ ਸਵੱਲੀ ਤੱਕੇ !
ਹਰ ਪਾਸੇ ਤੋਂ ਘਾਟੇ ਵਾਧੇ, ਉਹ ਪੂਰੇ ਕਰ ਦਿੰਦਾ-
ਜਿਹੜਾ ਵੀ ਮੇਰੇ ਸਤਗੁਰੂ ਉੱਤੇ, 'ਦਿਆਲ' ਭਰੋਸਾ ਰੱਖੇ।"

ਠੱਗਾਂ ਦੀ ਇਸ ਦੁਨੀਆਂ ਦੇ ਵਿੱਚ ਕਦੇ ਜਾਣ ਨਾ ਠੱਗੇ,
ਦਰ ਦਰ ਭਟਕਣ ਨਾਲ਼ੋਂ ਜੋ ਲੜ ਉਸ ਗੁਰੂ ਦੇ ਲੱਗੇ,
ਜਿਸ ਨੇ ਰੱਬ ਦੀ ਓਟ ਤਕਾਲੀ ਰਹਿਣ ਨਾ ਕਦੇ ਅਧੂਰੀਆਂ !
ਮੇਰਾ ਧੰਨ ਧੰਨ ਸਤਗੁਰੂ ਨਾਨਕ ਜੀ ਜੋ ਕਰੇ ਮੁਰਾਦਾਂ ਪੂਰੀਆਂ।

ਕੋਈ ਆਖੇ ਮੈਂ ਸਿਰਸਿਓਂ ਆਇਆ ਦੁੱਖ ਤੋੜਦੂੰ ਸਾਰੇ,
ਕੋਈ ਆਖੇ ਚੱਲ ਮੇਰੇ ਨਾਲ਼ ਮੇਰਾ ਰੱਬ ਵੱਸਦੈ ਭੰਨਿਆਰੇ,
ਚੇਲੇ ਚਮਟੇ ਆਸ਼ੂਤੋਸ਼ ਦੀਆਂ ਵੀ ਕਰੀ ਜਾਵਣ ਮਸ਼ਹੂਰੀਆਂ !
ਮੇਰਾ ਧੰਨ ਧੰਨ ਸਤਗੁਰੂ ਨਾਨਕ ਜੀ ਜੋ ਕਰੇ ਮੁਰਾਦਾਂ ਪੂਰੀਆਂ।

ਦੂਰ ਨੇ ਡੇਰੇ ਭਗਤੀ ਦੇ ਭਾਈ ਸਾਧ ਕਹਾਉਣਾ ਸੌਖਾ,
ਪਰ ਧਰਮ ਬਚਾਵਣ ਲਈ ਕਿਸੇ ਦਾ, ਸੀਸ ਕਟਾਉਣਾ ਔਖਾ,
ਹਿੰਦ ਦੀ ਚਾਦਰ ਇੱਕੋ ਸੀ ਕਈ ਤਾਣੀ ਫਿਰਦੇ ਭੂਰੀਆਂ !
ਮੇਰਾ ਧੰਨ ਧੰਨ ਸਤਗੁਰੂ ਨਾਨਕ ਜੀ ਜੋ ਕਰੇ ਮੁਰਾਦਾਂ ਪੂਰੀਆਂ।

ਇਸ ਦਰਵਾਜ਼ੇ ਓਸ ਦਰਵਾਜ਼ੇ ਕਿਓਂ ਫਿਰਦਾਂ ਖਾਂਦਾ ਧੱਕੇ,
ਜਾਣ ਬੁਝ ਕੇ ਨਹੀਂ ਕਿਹਾ ਮੂੰਹੋਂ ਨਿਕਲਿਆ ਅਣੀ ਪੱਟ ਕੇ,
ਵਹਿਣੀਵਾਲੀਏ ਦਿਆਲ ਤੂੰ ਦੱਸ ਦੇ ਤੇਰੀਆਂ ਕੀ ਮਜਬੂਰੀਆਂ !
ਮੇਰਾ ਧੰਨ ਧੰਨ ਸਤਗੁਰੂ ਨਾਨਕ ਜੀ ਜੋ ਕਰੇ ਮੁਰਾਦਾਂ ਪੂਰੀਆਂ।

•

## ਕਰ ਲਓ ਬੇਨਤੀਆਂ

ਹੋ ਜਾਊ ਬੇੜਾ ਪਾਰ- ਕਰ ਲਓ ਬੇਨਤੀਆਂ- ਹੋ ਜਾਊ ਬੇੜਾ ਪਾਰ ।
ਆਓ ਸਤਗੁਰ ਦੇ ਦਰਬਾਰ- ਕਰ ਲੋ ਬੇਨਤੀਆਂ- ਹੋ ਜਾਊ ਬੇੜਾ ਪਾਰ ।

ਜਿਹੜਾ ਵੀ ਇਸ ਦਰ ਉੱਤੇ ਆਉਂਦਾ ,
ਓਹੀਓ ਮਿਲਦਾ ਜੋ ਉਹ ਚਾਹੁੰਦਾ ,
ਦਾਤਾ ਸਤਿ ਕਰਤਾਰ- ਕਰ ਲਓ ਬੇਨਤੀਆਂ- ਸਤਗੁਰੂ ਦੇ ਦਰਬਾਰ ।

ਜੀਵਨ ਸਫ਼ਲ ਬਣਾ ਲਓ ਆ ਕੇ ,
ਭੁੱਲਾਂ ਨੂੰ ਬਖ਼ਸ਼ਾ ਲਓ ਆ ਕੇ ,
ਸਭ ਨੂੰ ਬਖ਼ਸ਼ਣਹਾਰ- ਕਰ ਲਓ ਬੇਨਤੀਆਂ- ਸਤਗੁਰੂ ਦੇ ਦਰਬਾਰ ।

ਭਾਈ ਡੁੱਬਦੀ ਬੇੜੀ ਤਰ ਜਾਵੇਗੀ ,
ਅਤੇ ਸੱਖਣੀ ਝੋਲੀ ਭਰ ਜਾਵੇਗੀ ,
ਆਜੋ ਸਭ ਪਰਿਵਾਰ- ਕਰ ਲਓ ਬੇਨਤੀਆਂ- ਸਤਗੁਰੂ ਦੇ ਦਰਬਾਰ ।

ਓਏ ਵਾਂਗ ਪਤਾਸੇ ਖੁਰ ਜਾਣਾ ਏਂ ,
ਏਥੋਂ ਖ਼ਾਲੀ ਹੱਥੀਂ ਤੁਰ ਜਾਣਾ ਏਂ ,
ਛੱਡ ਕੇ ਇਹ ਸੰਸਾਰ- ਕਰ ਲਓ ਬੇਨਤੀਆਂ- ਸਤਗੁਰੂ ਦੇ ਦਰਬਾਰ ।

'ਦਿਆਲ' ਕੋਲੋਂ ਜਿਹੜੀ ਭੁੱਲ ਹੋਈ ,
ਵਹਿਣੀਵਾਲੀਆ ਫਿਰੇ ਲਕੋਈ ,
ਬਖ਼ਸ਼ੂ ਬਖ਼ਸ਼ਣਹਾਰ- ਕਰ ਲਓ ਬੇਨਤੀਆਂ- ਸਤਗੁਰੂ ਦੇ ਦਰਬਾਰ ।
ਕਰ ਲਵੋ ਬੇਨਤੀਆਂ- ਗੁਰੂ ਨਾਨਕ ਦੇ ਦਰਬਾਰ- ਕਰ ਲੋ ਬੇਨਤੀਆਂ ॥

•

## ਕਿਉਂ ਨਹੀਂ ਹੁੰਦੀ ਰਿਹਾਈ ਸਿੰਘਾਂ ਦੀ

ਜਦੋਂ ਦੇਸ਼ ਨੂੰ ਲੋੜ ਪਈ ਸਿੰਘਾਂ ਨੇ ਫ਼ਰਜ਼ ਨਿਭਾਇਆ
ਜਾਨ ਤਲੀ ਦੇ ਉੱਪਰ ਧਰ ਕੇ ਅੱਗ ਵਿੱਚ ਆਪਾ ਡਾਹਿਆ
ਅੱਸੀ ਫ਼ੀਸਦੀ ਕੁਰਬਾਨੀ ਕਿਓਂ ਤੁਸੀਂ ਭੁਲਾਈ ਸਿੰਘਾ ਦੀ !
ਸਜ਼ਾ ਭੁਗਤ ਚੁੱਕੇ ਜੋ- ਕਿਉਂ ਨਹੀਂ ਹੁੰਦੀ ਰਿਹਾਈ ਸਿੰਘਾਂ ਦੀ?

ਧੌਰੇ ਦੋਸ਼ੀ ਸਨ ਜਾਂ ਨਹੀਂ ਪਰ ਸਜ਼ਾ ਭੁਗਤ ਲਈ ਸਾਰੀ
ਅੱਜ ਵੀ ਜੇਲ੍ਹਾਂ ਅੰਦਰ ਡੱਕੇ ਪਈ ਸਿਆਸਤ ਭਾਰੀ
ਆਪਣੇ ਹੀ ਮੁਲਕ ਦੇ ਵਿੱਚ ਹੁੰਦੀ ਕਿਉਂ ਨਹੀਂ ਸੁਣਵਾਈ ਸਿੰਘਾਂ ਦੀ?
ਸਜ਼ਾ ਭੁਗਤ ਚੁੱਕੇ ਜੋ- ਕਿਉਂ ਨਹੀਂ ਹੁੰਦੀ ਰਿਹਾਈ ਸਿੰਘਾਂ ਦੀ?

ਭਾਈ ਜੋ ਗੁਰਮੁਖ ਸਿੰਘ ਜੀ ਜਦੋ ਜਹਿਦ ਪਿਆ ਕਰਦਾ
ਇੱਕ ਜੁਟ ਹੋ ਕੇ ਸਾਥ ਨਿਭਾਵੋ 'ਕੱਲਾ ਸਿੰਘ ਕਿਉਂ ਲੜਦਾ ,
ਬਾਜਾਂ ਵਾਲੇ ਦੀ ਕਿਰਪਾ ਕਰੂ ਸਦਾ ਚੜ੍ਹਾਈ ਸਿੰਘਾਂ ਦੀ!
ਸਜ਼ਾ ਭੁਗਤ ਚੁੱਕੇ ਜੋ- ਕਿਉਂ ਨਹੀਂ ਹੁੰਦੀ ਰਿਹਾਈ ਸਿੰਘਾਂ ਦੀ?

ਤੁਹਾਨੂੰ ਕੀ ਗੁਰਮੁਖ ਸਿਓਂ ਭਾਵੇਂ ਕੱਲ ਮਰਦਾ ਅੱਜ ਮਰਜੇ
ਤੁਹਾਡੀ ਨਿਗ੍ਹਾ ਖ਼ਜ਼ਾਨਿਆਂ ਉਤੇ ਜਿਵੇਂ ਕਿਵੇਂ ਢਿੱਡ ਭਰਜੇ
ਮਿੱਟੀ ਵਿੱਚ ਨਾ ਰੋਲੋ ਜਾਨ ਦੀ ਬਾਜ਼ੀ ਲਾਈ ਸਿੰਘਾਂ ਦੀ!
ਸਜ਼ਾ ਭੁਗਤ ਚੁੱਕੇ ਜੋ- ਕਿਉਂ ਨਹੀਂ ਹੁੰਦੀ ਰਿਹਾਈ ਸਿੰਘਾਂ ਦੀ?

ਹੱਥਾਂ ਪੈਰਾਂ ਦੀ ਪੈਜੂਗੀ ਰਾਹ ਭੱਜਿਆਂ ਨੂੰ ਨਹੀਂ ਥਿਆਉਂਦਾ
ਵਹਿਣੀਵਾਲੀਏ ਦਾ ਆਖਿਆ ਓਦੋਂ ਯਾਦ ਤੁਹਾਨੂੰ ਆਉਣਾ
ਜਦੋਂ ਨਵਾਂ ਕੋਈ ਰੰਗ ਚੜ੍ਹਾ ਦੇਵੇਗੀ ਫ਼ਤਿਹ ਗਜਾਈ ਸਿੰਘਾਂ ਦੀ!
ਸਜ਼ਾ ਭੁਗਤ ਚੁੱਕੇ ਜੋ- ਕਿਉਂ ਨਹੀਂ ਹੁੰਦੀ ਰਿਹਾਈ ਸਿੰਘਾਂ ਦੀ?

•

## ਇਤਿਹਾਸਕਾਰ ਵਿਕ ਗਏ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਈ ਭਗਤਾਂ ਦੀ ਬਾਣੀ ,
ਹੁਣੇ ਹੁਣੇ ਨਹੀਂ ਸ਼ਾਮਲ ਕੀਤੀ ਦਰਜ ਇਹ ਸਦੀਓਂ ਪੁਰਾਣੀ ,
ਕੋਈ ਵੱਡਾ ਨਹੀਂ ਕੋਈ ਛੋਟਾ ਨਹੀਂ ਸਾਰਿਆਂ ਨਾਲ਼ ਪਿਆਰ ਕਰੋ!
ਏਸੇ ਵਿੱਚ ਭਲਾਈ ਸਾਡੀ ਭਾਈ ਗੁਰਬਾਣੀ ਦਾ ਸਤਿਕਾਰ ਕਰੋ ।

ਕੁਝ ਇਤਿਹਾਸਕਾਰ ਵੀ ਵਿਕ ਗਏ ਪੁੱਠੀ ਕਲਮ ਚਲਾਉਂਦੇ ,
ਚੌਧਰ ਦੇ ਵਿੱਚ ਅਸੀਂ ਹਾਂ ਉਲਝੇ ਓਹ ਹੋਰ ਸਾਨੂੰ ਉਲਝਾਉਂਦੇ ,
ਆਪ ਚੌਕੰਨੇ ਹੋ ਜਾਈਏ ਨਾਲ਼ੇ ਹੋਰਾਂ ਨੂੰ ਹੋਸ਼ਿਆਰ ਕਰੋ!
ਪੜ੍ਹਨ ਤੋਂ ਪਹਿਲਾਂ ਪਰਖ ਲਵੋ ਨਾ ਹਰ ਇੱਕ 'ਤੇ ਇਤਬਾਰ ਕਰੋ ।

ਬਦਕਿਮਸਤ ਇਹ ਸਾਡੀ ਜਿਹੜੇ ਅਸੀਂ ਨਾ ਸੁਣਦੇ ਨਾਂ ਪੜ੍ਹਦੇ ,
ਉਂਗਲ ਲਾ ਕੋਈ ਪਾਸੇ ਖੜ੍ਹਦਾ ਤੇ ਆਪਸ ਵਿੱਚ ਅਸੀਂ ਲੜਦੇ ,
ਦਸਮ ਗ੍ਰੰਥ ਵਿੱਚ ਲਿਖਿਆ ਕਿਸੇ ਕੀ ਬੈਠ ਕੇ ਜ਼ਰਾ ਵਿਚਾਰ ਕਰੋ !
ਪੜ੍ਹਨ ਤੋਂ ਪਹਿਲਾਂ ਪਰਖ ਲਵੋ ਨਾ ਹਰ ਇੱਕ 'ਤੇ ਇਤਬਾਰ ਕਰੋ ।

ਕੁਝ ਨਹੀਂ ਪੱਲੇ ਪੈਣਾ ਜੇ ਆਪਾਂ ਆਪਣੀ ਅੜੀ 'ਤੇ ਅੜੀ ਰਹੇ ,
ਸਗੋਂ ਬੁਰੇ ਨਤੀਜੇ ਨਿਕਲਣਗੇ ਜੇ ਆਪਸ ਵਿੱਚ ਆਪਾਂ ਲੜੇ ਰਹੇ ,
ਮਜ਼੍ਹਬ ਨਹੀਂ ਮਾੜਾ ਅਸੀਂ ਹਾਂ ਮਾੜੇ ਕਦੇ ਨਾ ਦੁਰਵਿਵਹਾਰ ਕਰੋ!
ਨਹੀਂ ਹੋਰ ਵੀ ਕੋਈ ਕਹਿ ਸਕਦਾ ਗ੍ਰੰਥ ਆਪਣਾ ਵੱਖ ਤਿਆਰ ਕਰੋ ।

'ਵਹਿਣੀਵਾਲੀਆ' ਤਾਂ ਮੂਰਖ ਹੈ ਤੁਹਾਥੋਂ ਵੱਧ ਨਾ ਸਿਆਣਾ ਕੋਈ ,
'ਦਿਆਲ' ਕਹੇ ਮੇਰੀ ਹੱਥ ਬੰਨ੍ਹ ਕੇ ਹੈ ਸਭਨਾਂ ਨੂੰ ਅਰਜ਼ੋਈ ,
ਕੋਸ਼ਿਸ਼ ਕਰੋ ਇਕੱਠੇ ਰਹੀਏ ਵੱਡਾ ਕੌਮ ਉੱਤੇ ਉਪਕਾਰ ਕਰੋ!
ਕੋਈ ਵੱਡਾ ਨਹੀਂ ਕੋਈ ਛੋਟਾ ਨਹੀਂ ਸਾਰਿਆਂ ਨਾਲ਼ ਪਿਆਰ ਕਰੋ!
ਏਸੇ ਵਿੱਚ ਭਲਾਈ ਸਾਡੀ ਬਈ ਗੁਰਬਾਣੀ ਦਾ ਸਤਿਕਾਰ ਕਰੋ।

•

## ਕਰ ਆਪਣਾ ਆਪ ਖੁਆਰ

ਇੱਕ ਵੇਰਾਂ ਜਦ ਮੈਂ ਰੋਈ ਸੀ, ਤੁਸਾਂ ਸੁਣ ਫਰਿਆਦ ਨਿਮਾਣੀ -
ਦੀ, ਬੰਦੇ ਦਾ ਜਾਮਾ ਪਹਿਨ ਆਪ- ਮਾਂ ਗੁਜ਼ਰੀ ਘਰ ਅਵਤਾਰ ਲਿਆ ।

ਸੋਧਣ ਲਈ ਜ਼ਾਲਮ-ਜ਼ਬਰਾਂ ਨੂੰ, ਤੁਸਾਂ ਵਰਤੀ ਭਗਤੀ ਅਤੇ ਸ਼ਕਤੀ -
ਕੁਝ ਕਰ ਦਿਖਲਾਵਣ ਖ਼ਾਤਰ ਰੱਬ ਤੋਂ- ਸੀ ਜੀਵਨ ਮੰਗ ਉਧਾਰ ਲਿਆ ।

ਪਹਿਚਾਣ ਬਣਾਈ ਬੰਦੇ ਦੀ ਐਸੀ, ਜੋ ਕਿਤੇ ਛੁਪਾਇਆਂ ਛੁਪਦੀ ਨਾ -
ਸਿਰ ਪਗੜੀ ਸੋਂਹਦੀ ਵੇਖ ਕਈਆਂ- ਅਣਜਾਣਾਂ ਵੀ ਸਰਦਾਰ ਕਿਹਾ ।

ਪਰ ਸ਼ਰਮਸਾਰ ਹਾਂ ਦੱਸਦੀ ਹੋਈ, ਨਹੀਂ ਸਕਦੇ ਰਲ ਕੇ ਇਕੱਠੇ ਬਹਿ -
ਇਹ ਵੱਢ ਖਾਊਂ ਵੱਢ ਖਾਊਂ ਕਰਦੇ ਆ- ਨਹੀਂ ਆਪਸ ਵਿੱਚ ਪਿਆਰ ਰਿਹਾ ।

ਨਿੱਤ ਚੌਧਰ ਪਿੱਛੇ ਆਪਸ ਦੇ ਵਿੱਚ, ਇਹ ਜੂੰਡੋ ਜੂੰਡੀ ਹੀ ਹੁੰਦੇ ਹਨ -
ਕਈ ਵੇਰਾਂ ਉਸੇ ਪਗੜੀ ਨੂੰ- ਇਨ੍ਹਾਂ ਪੈਰਾਂ ਦੇ ਵਿੱਚ ਖਿਲਾਰ ਲਿਆ ।

ਕਿੱਥੋਂ ਕਿੱਥੋਂ ਇਹ ਪਹੁੰਚ ਗਏ ਨੇ, ਜਿੱਥੇ ਕਿਸੇ ਚੀਜ਼ ਦੀ ਘਾਟ ਨਹੀਂ -
'ਵਹਿਣੀਵਾਲੀਏ ਦਿਆਲ' ਸਣੇ ਇਨ੍ਹਾਂ ਕਰ ਆਪਣਾ ਆਪ ਖੁਆਰ ਲਿਆ ।

•

## ਐਵੇਂ ਨਾ ਮੈਂ ਮੈਂ ਕਰਦੀ ਮਰੀਂ

ਚੰਗਾ ਰਹਿਣਾ ਜੇ, ਜਪੀ ਜਾ ਤੂੰ ਹੀ ਤੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ !
ਗਿਆ ਤਰ ਸੀ, ਜਿਓਂ ਭਗਤ ਧਰੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ ।
ਚੰਗਾ ਰਹਿਣਾ ਜੇ, ਜਪੀ ਜਾ ਤੂੰ ਹੀ ਤੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ ॥

ਕਿਹੜੀ ਗੱਲ ਦਾ ਮਾਣ ਕਰੇਂ ਤੂੰ, ਦੱਸ ਕੀ ਐਥੇ ਤੇਰਾ ,
ਸਾਹ ਮੁੱਕੇ ਤਾਂ ਦੇਹ ਸੜ ਜਾਣੀ, ਅੰਤ ਸੁਆਹ ਦਾ ਢੇਰਾ ,
ਕਿਉਂ ਕਰੇਂ ਤੂੰ, ਵਈ ਸਦਾ ਫੂੰ ਫੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ !
ਚੰਗਾ ਰਹਿਣਾ ਜੇ, ਜਪੀ ਜਾ ਤੂੰ ਹੀ ਤੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ ।

ਦੁਨੀਆਂ ਨੂੰ ਠੱਗ ਠੱਗ ਕੇ ਤੂੰ, ਕਿਸਦੀ ਖ਼ਾਤਰ ਮਾਇਆ ਜੋੜੇਂ ,
ਖ਼ੁਦਗਰਜ਼ਾਂ ਗਿਓਂ ਭੁੱਲ ਸਾਕਾਂ ਨੂੰ, ਸਭ ਨਾਲ਼ੋਂ ਰਿਸ਼ਤੇ ਤੋੜੇਂ ,
ਕਦੇ ਕੱਢੀ ਨਾ, ਤੂੰ ਜੇਬ ਵਿੱਚੋਂ ਜੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ !
ਚੰਗਾ ਰਹਿਣਾ ਜੇ, ਜਪੀ ਜਾ ਤੂੰ ਹੀ ਤੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ ।

ਦਾਰੂ ਦੀ ਘੁੱਟ ਪੀ ਕੇ ਕੋਠੇ, ਤੂੰ ਚੜ੍ਹ ਮਾਰੇਂ ਲਲਕਾਰੇ ,
ਪਕੜ ਜਮਾਂ ਜਦ ਮੂਹਰੇ ਲਾਇਆ, ਮਾਰ ਕੇ ਵੇਖੀਂ ਫੂੰਕਾਰੇ ,
ਮੂੰਹੋਂ ਨਿਕਲੂ ਨਾ, ਤੇਰੇ ਚਾਂ ਤੇ ਚੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ !
ਚੰਗਾ ਰਹਿਣਾ ਜੇ, ਜਪੀ ਜਾ ਤੂੰ ਹੀ ਤੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ ।

'ਵਹਿਣੀਵਾਲੀਆ' ਖ਼ਾਲੀ ਆਇਆਂ, ਖ਼ਾਲੀ ਹੱਥ ਤੁਰ ਜਾਣਾਂ ,
'ਦਿਆਲ' ਕਾਸਦੀਆਂ ਮੇਰਾਂ ਕਰਦਾਂ, ਕੁਛ ਨਾ ਨਾਲ਼ ਲਿਜਾਣਾ ,
ਗਿਆ ਬੋਲ ਜਦੋਂ, ਘੁਕੜੂ-ਘੜੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ !
ਚੰਗਾ ਰਹਿਣਾ ਜੇ, ਜਪੀ ਜਾ ਤੂੰ ਹੀ ਤੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ ।
ਗਿਆ ਤਰ ਸੀ ਜਿਉਂ ਭਗਤ ਧਰੂੰ- ਐਵੇਂ ਨਾ ਮੈਂ ਮੈਂ ਕਰਦਾ ਮਰੀਂ ॥

•

## ਜ਼ਖ਼ਮਾਂ 'ਤੇ ਮੱਲ੍ਹਮ

ਸਤਗੁਰੂ ਦੇ ਰੰਗ ਨਿਆਰੇ ਨੇ, ਕਈ ਵੀਰ ਅਪਾਹਜ ਪਿਆਰੇ ਨੇ
ਜੇ ਚਾਹੁੰਨਾਂ ਰੱਬ ਨੂੰ ਖ਼ੁਸ਼ ਕਰਨਾ- ਕੁਝ ਭੁੱਖਿਆਂ ਦੇ ਮੂੰਹ ਪਾਈ ਜਾ!
ਦਾਤੇ ਦਾ ਸ਼ੁਕਰ ਮਨਾਈ ਜਾ- ਦੁਖੀਆਂ ਦਾ ਦਰਦ ਵੰਡਾਈ ਜਾ।

ਰੋਗ ਜਿਹੀ ਕੋਈ ਕਿਆਮਤ ਨਾ, ਤੰਦਰੁਸਤੀ ਜੇਹੀ ਨਿਆਮਤ ਨਾ
ਹੱਥ ਪੈਰ ਬਖ਼ਸ਼ਤੇ ਸਤਗੁਰੂ ਨੇ- ਦਸਾਂ ਨੌਹਾਂ ਦੀ ਕਿਰਤ ਕਮਾਈ ਜਾ!
ਦੁਖੀਆਂ ਦੇ ਦਰਦ ਵੰਡਾਈ ਜਾ- ਗੁਣ ਓਸ ਮਾਲਕ ਦੇ ਗਾਈ ਜਾ।

ਆਹ ਅੱਖੀਆਂ ਬਖ਼ਸ਼ੀਆਂ ਤੱਕਣ ਨੂੰ, ਮੂੰਹ ਲਾਇਆ ਸਤਗੁਰੂ ਹੱਸਣ ਨੂੰ
ਜੇ ਹੋਰ ਨਹੀਂ ਸਕਦਾ ਤੈਥੋਂ ਕੁਝ- ਰੋਂਦਿਆਂ ਨੂੰ ਜ਼ਰਾ ਹਸਾਈ ਜਾ!
ਕੋਈ ਚੰਗਾ ਕਰਮ ਕਮਾਈ ਜਾ- ਦਾਤੇ ਦਾ ਸ਼ੁਕਰ ਮਨਾਈ ਜਾ।

ਸਤਿਆਂ ਨੂੰ ਹੋਰ ਸਤਾਵੀਂ ਨਾ, ਜ਼ਖ਼ਮਾਂ 'ਤੇ ਮਿਰਚਾਂ ਲਾਵੀਂ ਨਾ
ਤੇ ਭਾਈ ਘਨੱਈਏ ਦੇ ਵਾਂਗਰ- ਜ਼ਖ਼ਮਾਂ 'ਤੇ ਮੱਲ੍ਹਮ ਲਾਈ ਜਾ!
ਦੁਖੀਆਂ ਦੇ ਦਰਦ ਵੰਡਾਈ ਜਾ- ਵਧ ਚੜ੍ਹ ਕੇ ਹਿੱਸਾ ਪਾਈ ਜਾ।

ਡੇਰਿਆਂ ਵਿੱਚ ਬੈਠੇ ਠੱਗ ਸੱਜਣਾਂ, ਨਾ ਇਨ੍ਹਾਂ ਪਿੱਛੇ ਲੱਗ ਸੱਜਣਾ
'ਵਹਿਣੀਵਾਲੀਆ' ਬੈਠੇ ਲੁੱਟਣ ਨੂੰ- ਨਾ ਆਪਣਾ ਆਪ ਲੁਟਾਈ ਜਾ!
ਓਥੋਂ ਆਪਣਾ ਆਪ ਬਚਾਈ ਜਾ- ਨਾਲ਼ੇ ਹੋਰਾਂ ਨੂੰ ਸਮਝਾਈ ਜਾ।

ਡੇਰਿਆਂ ਵਿੱਚ ਬੈਠੇ ਠੱਗ ਸੱਜਣਾ, ਨਾ ਇਨ੍ਹਾਂ ਪਿੱਛੇ ਲੱਗ ਸੱਜਣਾ
'ਵਹਿਣੀਵਾਲੀਆ' ਬੈਠੇ ਲੁੱਟਣ ਨੂੰ- ਨਾ ਆਪਣਾ ਆਪ ਲੁਟਾਈ ਜਾ!
ਓਥੋਂ ਆਪਣਾ ਆਪ ਬਚਾਈ ਜਾ- ਨਾਲ਼ੇ ਲੋਕਾਂ ਨੂੰ ਸਮਝਾਈ ਜਾ।

ਥਾਓਂ ਥਾਓਂ ਤੇ ਪਿੰਗਲਵਾੜੇ ਜੋ, ਪਏ ਵਿਲਕਣ ਕਰਮਾਂ ਮਾਰੇ ਜੋ
ਖ਼ਾਲੀ ਤੁਰ ਜਾਣਾ 'ਦਿਆਲ ਸਿਆਂ'- ਜੋ ਵਾਧੂ ਓਹ ਵਰਤਾਈ ਜਾ
ਆਪ ਨਾਲ਼ ਸਬਰ ਦੇ ਖਾਈ ਜਾ- ਦੁਖੀਆਂ ਦਾ ਦਰਦ ਵੰਡਾਈ ਜਾ
ਦਾਤੇ ਦਾ ਸ਼ੁਕਰ ਮਨਾਈ ਜਾ- ਗੁਣ ਓਸ ਮਾਲਕ ਦੇ ਗਾਈ ਜਾ

•

## ਧੁਰ ਦਰਗਾਹ 'ਚੋਂ

ਰੱਬ ਦੀ ਕੋਰਟ ਕਚਹਿਰੀ 'ਚੋਂ ਫਟਕਾਰਿਆ ਜਾਵੇਂਗਾ ।
ਧੁਰ ਦਰਗਾਹ ਦੇ ਵਿੱਚੋਂ ਤੂੰ ਦੁਰਕਾਰਿਆ ਜਾਵੇਂਗਾ ।

ਛੱਡ ਕੇ ਯਾਰ ਯਾਰਾਂ ਦੀ ਯਾਰੀ ,
ਪੁੱਤ ਜਨਾਨੀ ਏਹ ਰਿਸ਼ਤੇਦਾਰੀ ,
ਜਦ ਵਾਂਗ ਕਬੂਤਰ ਮਹਿਲੋਂ ਮਾਰ ਉਡਾਰੀ ਜਾਵੇਂਗਾ!
ਧੁਰ ਦਰਗਾਹ ਦੇ ਵਿੱਚੋਂ ਤੂੰ ਦੁਰਕਾਰਿਆ ਜਾਵੇਂਗਾ ।

ਮਾੜੇ ਕਰਮ ਕਮਾਉਨਾਂ ਜਿਹੜੇ ,
ਓਹੀਓ ਨਾਲ਼ ਜਾਣਗੇ ਤੇਰੇ ,
ਜਦ ਪੁੱਠਾ ਟੰਗਿਆ ਜਮਾਂ ਨੇ ਫਿਰ ਕੀ ਵਿਧੀ ਬਣਾਵੇਂਗਾ !
ਧੁਰ ਦਰਗਾਹ ਦੇ ਵਿੱਚੋਂ ਤੂੰ ਦੁਰਕਾਰਿਆ ਜਾਵੇਂਗਾ ।

ਵਰਤ ਗਿਆ ਜਦ ਆਖ਼ਿਰ ਭਾਣਾ ,
ਉਏ ਤੇਰੇ ਨਾਲ਼ ਕਿਸੇ ਨਹੀਂ ਜਾਣਾ ,
ਮਖ਼ ਆਪਣੇ ਕੀਤੇ ਕਰਮਾਂ ਦਾ ਫ਼ਲ ਆਪੇ ਪਾਵੇਂਗਾ !
ਧੁਰ ਦਰਗਾਹ ਦੇ ਵਿੱਚੋਂ ਤੂੰ ਦੁਰਕਾਰਿਆ ਜਾਵੇਂਗਾ ।

ਸਭ ਨੇ ਦੁਨੀਆਂ ਨੂੰ ਛੱਡ ਜਾਣਾ ,
ਏਥੇ 'ਦਿਆਲ' ਕੀ ਰਾਜਾ ਰਾਣਾ ,
'ਵਹਿਣੀ ਵਾਲੀਆ' ਲੰਘੀ ਘੜੀ ਨੂੰ ਫਿਰ ਪਛਤਾਵੇਂਗਾ !
ਧੁਰ ਦਰਗਾਹ ਦੇ ਵਿੱਚੋਂ ਤੂੰ ਦੁਰਕਾਰਿਆ ਜਾਵੇਂਗਾ ।
ਰੱਬ ਦੀ ਕੋਰਟ ਕਚਹਿਰੀ 'ਚੋਂ ਫਟਕਾਰਿਆ ਜਾਵੇਂਗਾ ।।

•

## ਨੁਕਤਾਚੀਨੀ

ਪਿਆਰ ਨਿਮਰਤਾ ਛੱਡ ਅਪਣਾ ਲਈ ਨੁਕਤਾਚੀਨੀ ਯਾਰੋ ,
ਬਹੁਤੇ ਫਿਰਨ ਹੰਕਾਰੇ ਕਿੱਧਰ ਨੂੰ ਗਈ ਹਲੀਮੀ ਯਾਰੋ ,
ਛੱਡ ਚੌਧਰ ਦਾ ਖਹਿੜਾ ਭਲਿਆ ਹੱਥੋਂ ਸਮਾਂ ਲੰਘਾਲੇਂਗਾ।
ਉਏ ਮਨਾਂ ਮੂਰਖਾ ਹੁੱਜਤਾਂ ਛੱਡ ਦੇ ਜੀਵਨ ਸਫ਼ਲ ਬਣਾਲੇਂਗਾ।

ਹਰ ਵੇਲੇ ਇਹ ਨੁਕਤਾਚੀਨੀ ਘਰ ਦੇ ਵਿੱਚ ਵੀ ਮਾੜੀ ,
ਨਫ਼ਰਤ ਪੈਦਾ ਕਰ ਦਿੰਦੀ ਇਹ ਰੱਖੇ ਸੂਲੀ 'ਤੇ ਚਾੜ੍ਹੀ ,
ਸਭ ਦੇ ਮੂੰਹੋਂ ਲਹਿ ਜਾਵੇਂਗਾ ਆਪਣਾ ਚੈਨ ਗੁਆਲੇਂਗਾ!
ਉਏ ਮਨਾ ਮੂਰਖਾ ਹੁੱਜਤਾਂ ਛੱਡ ਦੇ ਜੀਵਨ ਸਫ਼ਲ ਬਣਾਲੇਂਗਾ।

ਜੜ੍ਹ ਕਈ ਪੁਆੜਿਆਂ ਦੀ ਹੁੰਦੀ ਇਹ ਹੈਂਕੜਬਾਜ਼ੀ ਛੱਡ ਦੇ ਤੂੰ ,
ਕਿਓਂ ਮੈਂ ਮੈਂ ਕਰਦਾ ਫਿਰਦਾ ਏਂ ਇਸ ਮੈਂ ਨੂੰ ਮਨ 'ਚੋਂ ਕੱਢ ਦੇ ਤੂੰ ,
ਅੜਿਆ ਰਿਹਾ ਇਸ ਅੜੀ ਦੇ ਉੱਤੇ ਜਾਨ ਦੁੱਖਾਂ ਵਿੱਚ ਪਾਲੇਂਗਾ!
ਉਏ ਮਨਾ ਮੂਰਖਾ ਹੁੱਜਤਾਂ ਛੱਡ ਦੇ ਜੀਵਨ ਸਫ਼ਲ ਬਣਾਲੇਂਗਾ।

ਕੁਝ ਪਲ ਬਹਿ ਕੇ ਜ਼ਰਾ ਸੋਚੀਏ ਖ਼ਿਆਲ ਨਾਲ਼ ਵੀ ਯਾਰੋ ,
ਹਰ ਮਸਲੇ ਦਾ ਹੱਲ ਹੋ ਸਕਦੈ ਪਿਆਰ ਨਾਲ਼ ਵੀ ਯਾਰੋ ,
ਸ਼ਾਂਤਮਈ ਢੰਗ ਵੇਖ ਵਰਤ ਕੇ ਹਰ ਉਲਝਣ ਸੁਲਝਾਲੇਂਗਾ!
ਉਏ ਮਨਾ ਮੂਰਖਾ ਹੁੱਜਤਾਂ ਛੱਡ ਦੇ ਜੀਵਨ ਸਫ਼ਲ ਬਣਾਲੇਂਗਾ।

ਵਹਿਮ ਤੇਰਾ 'ਹਰਦਿਆਲ ਸਿਆਂ' ਜੋ ਬੁੱਧੀਮਾਨ ਅਖਵਾਵੇਂ ਤੂੰ ,
ਮਖ ਆਪ ਸਮਝ ਨਾ ਸਕਿਆ ਕੁਝ ਵੀ ਹੋਰਾਂ ਨੂੰ ਸਮਝਾਵੇਂ ਤੂੰ ,
ਸਭ ਕੁਝ ਸਮਝ ਲਵੇਂਗਾ ਜੇਕਰ ਮਨ ਆਪਣਾ ਸਮਝਾਲੇਂਗਾ!
ਉਏ ਮਨਾ ਮੂਰਖਾ ਹੁੱਜਤਾਂ ਛੱਡ ਦੇ ਜੀਵਨ ਸਫ਼ਲ ਬਣਾਲੇਂਗਾ।
ਜੇ ਬਾਜ਼ ਨਾ ਆਇਆ ਸੌ ਫ਼ੀਸਦੀ ਨਰਕ ਦੀ ਟਿਕਟ ਕਟਾਲੇਂਗਾ!!
ਉਏ ਮਨਾ ਮੂਰਖਾ ਹੁੱਜਤਾਂ ਛੱਡ ਦੇ ਜੀਵਨ ਸਫ਼ਲ ਬਣਾਲੇਂਗਾ॥

•

## ਦੁਨੀਆਂ ਦੇ ਭੀੜ ਭੜੱਕੇ ਵਿੱਚ

ਦੁਨੀਆਂ ਦੇ ਭੀੜ ਭੜੱਕੇ ਵਿੱਚ ਕਈ ਸਾਧ ਚੋਰੀਆਂ ਕਰਦੇ ਨੇ
ਕਈ ਸਤਿ ਸੰਗਤ ਵਿੱਚ ਆ ਕੇ ਵੀ ਚੁਗ਼ਲਖੋਰੀਆਂ ਕਰਦੇ ਨੇ
ਪਰ ਭਾਗਾਂ ਵਾਲੇ ਜੂਠੇ ਬਰਤਨ ਮਾਂਜ ਮਾਂਜ ਚਮਕਾਉਂਦੇ ਨੇ!
ਬਾਕੀ ਦੁਨੀਆਂ ਦੀ ਗੱਲ ਛੱਡੋ ਓਹੀਓ ਇਨਸਾਨ ਕਹਾਉਂਦੇ ਨੇ।

ਕਈ ਮਾਇਆਧਾਰੀ ਮਾਇਆ ਨੂੰ ਘੁੱਟ ਜੱਫ਼ੀਆਂ ਪਾਈ ਬੈਠੇ ਨੇ
ਆਪਣੀ ਔਲਾਦ ਦੀ ਖ਼ਾਤਰ ਤਾਂ ਕਈ ਮਹਿਲ ਬਣਾਈ ਬੈਠੇ ਨੇ
ਕੁਝ ਆਪਣਿਆਂ ਦੀ ਛੱਡ ਚਿੰਤਾ ਦੂਜਿਆਂ ਦੇ ਮੱਲ੍ਹਮ ਲਾਉਂਦੇ ਨੇ!
ਬਾਕੀ ਦੁਨੀਆਂ ਦੀ ਗੱਲ ਛੱਡੋ ਓਹੀਓ ਇਨਸਾਨ ਕਹਾਉਂਦੇ ਨੇ।

ਕਈ ਖਾਣ ਲਈ ਹੀ ਜੰਮੇ ਹਨ ਖਾ ਖਾ ਕੇ ਢਿੱਡ ਵਧਾਇਆ ਏ
ਕਈ ਭਲੇ ਪੁਰਸ਼ ਜਿਨ੍ਹਾਂ ਖਾਣੋਂ ਪਹਿਲਾਂ ਰੱਬ ਦਾ ਸ਼ੁਕਰ ਮਨਾਇਆ ਏ
ਖਾ ਥੋੜ੍ਹੀ ਜਿਉਂਦੇ ਰਹਿਣ ਲਈ ਕੁਝ ਭੁੱਖਿਆਂ ਦੇ ਮੂੰਹ ਪਾਉਂਦੇ ਨੇ!
ਬਾਕੀ ਦੁਨੀਆਂ ਦੀ ਗੱਲ ਛੱਡੋ ਓਹੀਓ ਇਨਸਾਨ ਕਹਾਉਂਦੇ ਨੇ।

ਕੁਝ ਆਪਣੀ ਖ਼ੁਆਹਿਸ਼ ਰੱਖ ਸੀਮਤ ਯਾਰੋ ਸੰਕੋਚ ਤੋਂ ਕੰਮ ਲੈਂਦੇ
ਕੁਝ ਰੱਬ ਦੇ ਬੰਦੇ ਅੱਜ ਵੀ ਨੇ ਜੋ ਬਿਹਤਰ ਸੋਚ ਤੋਂ ਕੰਮ ਲੈਂਦੇ
ਉਹ ਚੱਤੋ ਪਹਿਰ ਹੀ ਰੱਬ ਜੀ ਤੋਂ ਦੂਜਿਆਂ ਦਾ ਭਲਾ ਮਨਾਉਂਦੇ ਨੇ!
ਬਾਕੀ ਦੁਨੀਆਂ ਦੀ ਗੱਲ ਛੱਡੋ ਓਹੀਓ ਇਨਸਾਨ ਕਹਾਉਂਦੇ ਨੇ।

ਕਈ ਪੜ੍ਹੇ ਲਿਖੇ ਵੀ ਸਾਂਝਿਆਂ ਕੰਮਾਂ ਦੇ ਵਿੱਚ ਲੱਤ ਅੜਾਉਂਦੇ ਨੇ
ਨਾ ਕਰਦੇ ਅਤੇ ਨਾ ਹੀ ਹੋਣ ਦਿੰਦੇ ਵਾਧੂ ਢੁੱਚ ਜੇਹੀ ਡਾਹੁੰਦੇ ਨੇ
ਕੁਝ ਆਪ ਤਾਂ ਭਾਵੇਂ ਅਨਪੜ੍ਹ ਨੇ ਪਰ ਵਿੱਦਿਆ ਵੰਡਣੀ ਚਾਹੁੰਦੇ ਨੇ!
ਬਾਕੀ ਦੁਨੀਆਂ ਦੀ ਗੱਲ ਛੱਡੋ ਓਹੀਓ ਇਨਸਾਨ ਕਹਾਉਂਦੇ ਨੇ।

'ਦਿਆਲ' ਨੇਕ ਕਮਾਈ ਦਸਾਂ ਨਹੁੰਆਂ ਦੀ ਸਭ ਨੂੰ ਹੀ ਕਰਨੀ ਚਾਹੀਦੀ ।
'ਵਹਿਣੀਵਾਲੀਆ' ਦੁਖੀਏ ਬੰਦੇ ਦੀ ਬਾਂਹ ਅਗਾਂਹ ਤੋਂ ਫੜਨੀ ਚਾਹੀਦੀ ।
ਜਿਨ੍ਹਾਂ ਦੇ ਮਨ ਵਿੱਚ ਦਯਾ-ਧਰਮ ਪੁੰਨ ਦਾਨ 'ਚ ਹਿੱਸਾ ਪਾਉਂਦੇ ਨੇ।
ਬਾਕੀ ਦੁਨੀਆਂ ਦੀ ਗੱਲ ਛੱਡੋ ਓਹੀਓ ਇਨਸਾਨ ਕਹਾਉਂਦੇ ਨੇ ।

•

## ਅੰਬਰਾਂ ਵਿੱਚ ਲਹਿਰਾਊਗਾ

ਜੋ ਡੁੱਲ੍ਹਿਆ ਖ਼ੂਨ ਸ਼ਹੀਦਾਂ ਦਾ, ਰੰਗ ਕਦੇ ਨਾ ਕਦੇ ਲਿਆਊਗਾ!
ਹਰ ਕਤਰੇ ਦਾ ਮੁੱਲ ਪੈ ਜਾਣਾ- ਛੇਤੀ ਹੀ ਓਹ ਦਿਨ ਆਊਗਾ।
ਉਨ੍ਹੂੰ ਸਤਗੁਰੂ ਦਾ ਦੀਦਾਰ ਹੋਊ, ਜਿਹੜਾ ਮਨੋਂ ਜੈਕਾਰਾ ਲਾਊਗਾ!
ਕਰ ਯਾਦ ਸਦਾ 'ਹਰਦਿਆਲ ਸਿਓਂ'- ਯੋਧਿਆਂ ਨੂੰ ਸੀਸ ਨਿਵਾਊਗਾ।
ਉਹ ਨਾ ਜੰਮਿਆ ਹੈ, ਨਾ ਜੰਮੇਗਾ- 'ਵਹਿਣੀਵਾਲੀਆ' ਜਿਹੜਾ ਰੋਕ ਸਕੇ!
ਏਹੇ ਝੰਡਾ ਕੇਸਰੀ ਰੰਗਾ ਜੋ- ਸਦਾ ਅੰਬਰਾਂ ਵਿੱਚ ਲਹਿਰਾਊਗਾ।

•

## ਆਓ ਗੁਰਦੁਵਾਰੇ ਸਾਹਿਬ ਵਿੱਚ ਨਵਾਂ ਸਾਲ ਮਨਾਈਏ

ਕਈਆਂ ਦੁੱਖ ਵਿੱਚ ਰੱਬ ਧਿਆਇਆ- ਕਈਆਂ ਸੁਖ ਵਿੱਚ ਸ਼ੁਕਰ ਮਨਾਇਆ
ਪਿਛਲੇ ਆਪਣਾ ਰੰਗ ਵਿਖਾਇਆ- ਨਵਾਂ ਸਾਲ ਲੈ ਖ਼ੁਸ਼ੀਆਂ ਆਇਆ
ਆਓ ਚੱਲੀਏ ਚਮਕ ਪੈਂਦੀ ਜਿੱਥੇ ਖੰਡਿਆਂ ਦੇ ਚਮਕਾਰੇ ਦੀ!
ਰਲ ਮਿਲ ਕੇ ਅਰਦਾਸਾਂ ਕਰੀਏ ਸੁੱਖ ਸਾਂਦ ਜੱਗ ਸਾਰੇ ਦੀ ।
ਭਾਗਾਂ ਵਾਲਿਓ ਲੈ ਲਵੋ ਬਖ਼ਸ਼ਿਸ਼ ਚੋਜ਼ੀ ਪ੍ਰੀਤਮ ਪਿਆਰੇ ਦੀ ॥

ਲੋਕਾਂ ਦੀਆਂ ਟਕੋਰਾਂ ਜ਼ਰੀਆਂ- ਕਈ ਮਾਵਾਂ ਅਰਜੋਈਆਂ ਕਰੀਆਂ
ਤੂੰ ਦਾਤਾ ਮੇਰੇ ਰਹਿਮਤਾਂ ਕਰੀਆਂ- ਤੇ ਕਈ ਸੱਖਣੀਆਂ ਝੋਲੀਆਂ ਭਰੀਆਂ
ਮਹਿਮਾਂ ਕੋਈ ਬੁੱਝ ਨਾ ਸਕਿਆ ਓਸਦੇ ਰੰਗ ਨਿਆਰੇ ਦੀ!
ਆਓ ਚੱਲੀਏ ਚਮਕ ਪੈਂਦੀ ਜਿੱਥੇ ਖੰਡਿਆਂ ਦੇ ਚਮਕਾਰੇ ਦੀ ।
ਭਾਗਾਂ ਵਾਲਿਓ ਲੈ ਲਵੋ ਬਖ਼ਸ਼ਿਸ਼ ਚੋਜ਼ੀ ਪ੍ਰੀਤਮ ਪਿਆਰੇ ਦੀ ॥

ਕਈਆਂ ਦੇ ਨਵੀਂ ਵਹੁਟੀ ਆਈ- ਬੜੀਆਂ ਖ਼ੁਸ਼ੀਆਂ ਨਾਲ਼ ਲਿਆਈ
ਘਰ ਘਰ ਵਿੱਚ ਵੰਡੀ ਮਠਿਆਈ- ਕਈਆਂ ਨੇ ਧੀ ਰਾਣੀ ਵਿਆਹੀ
ਬਹੁਤਿਆਂ ਨੇ ਆ ਦੇਗ ਕਰਾਈ ਸਤਗੁਰੂ ਕਾਜ ਸਵਾਰੇ ਦੀ ।
ਰਲ ਮਿਲ ਕੇ ਅਰਦਾਸਾਂ ਕਰੀਏ ਸੁਖ ਸਾਂਦ ਜੱਗ ਸਾਰੇ ਦੀ ।
ਭਾਗਾਂ ਵਾਲਿਓ ਲੈ ਲਵੋ ਬਖ਼ਸ਼ਿਸ਼ ਚੋਜ਼ੀ ਪ੍ਰੀਤਮ ਪਿਆਰੇ ਦੀ ॥

ਘਟ ਘਟ ਦੇ ਵਿੱਚ ਆਪ ਵਿਆਪੇ- ਸਭ ਕੁਛ ਕਰਦਾ ਆਪ ਹੀ ਆਪੇ
ਕਈਆਂ ਦੇ ਗੁਜ਼ਰ ਗਏ ਮਾਪੇ- ਉਨ੍ਹਾਂ ਨੂੰ ਜੱਗ ਸੁੰਨਾ ਜਾਪੇ
ਮਾਪੇ ਕਦੇ ਵੀ ਨਾ ਖੋਹੀਂ ਰੱਬਾ ਅਰਜ਼ ਹੈ ਦਿਆਲ ਵਿਚਾਰੇ ਦੀ ।
ਭਾਗਾਂ ਵਾਲਿਓ ਲੈ ਲਵੋ ਬਖ਼ਸ਼ਿਸ਼ ਚੋਜ਼ੀ ਪ੍ਰੀਤਮ ਪਿਆਰੇ ਦੀ ॥

ਰੰਗਲੇ ਦਿਨ ਫਿਰ ਮੁੜ ਆਵਣ ਜੇ- ਵਿਛੜੇ ਸਾਰੇ ਮਿਲ ਜਾਵਣ ਜੇ
ਬਖ਼ਸ਼ ਦਿੰਦਾ ਮੇਰਾ ਸਤਗੁਰੂ ਸਭ ਕੁਝ- ਭੁੱਲ ਚੁੱਕ ਹੋਈ ਬਖ਼ਸ਼ਾਵਣ ਜੇ
'ਵਹਿਣੀਵਾਲੀਆ' ਓਟ ਤਕਾ ਲੈ ਤੂੰ ਵੀ ਤਾਂ ਗੁਰਦੁਆਰੇ ਦੀ!
ਆਓ ਚੱਲੀਏ ਚਮਕ ਪੈਂਦੀ ਜਿੱਥੇ ਖੰਡਿਆਂ ਦੇ ਚਮਕਾਰੇ ਦੀ!
ਭਾਗਾਂ ਵਾਲਿਓ ਲੈ ਲਵੋ ਬਖ਼ਸ਼ਿਸ਼ ਚੋਜ਼ੀ ਪ੍ਰੀਤਮ ਪਿਆਰੇ ਦੀ
•

## ਕਰੋ ਕਿਰਪਾ ਦਾਤਾ ਜੀ

ਮੈਂ ਥੱਕ ਕੇ,ਹੋਈ ਚੂਰ- ਬੜੀ ਮਜਬੂਰ ਕਰੋ ਤੁਸੀਂ ਕਿਰਪਾ ਦਾਤਾ ਜੀ !
ਕਰੋ ਹੁਣ ਕਿਰਪਾ ਦਾਤਾ ਜੀ- ਬੜੀ ਮਜਬੂਰ ਹੋਈ ਮੈਂ ਚੂਰ-
ਕਰ ਦਿਓ ਕਿਰਪਾ ਦਾਤਾ ਜੀ ।

ਥੋੜੇ ਜੇਡ ਦਾਤਾ ਕੋਈ ਹੋਰ ਨਹੀਂ, ਘਰ ਆਪ ਜੀਆਂ ਦੇ ਥੋੜ੍ਹ ਨਹੀਂ ,
ਬਾਬਾ ਜੀ ਮੇਹਰਾਂ ਕਰ ਦੇਵੋ- ਸਾਡੀ ਸੱਖਣੀ ਝੋਲ਼ੀ ਭਰ ਦੇਵੋ -
ਮੈਂ ਥੱਕ ਕੇ ਹੋਈ ਚੂਰ- ਬੜੀ ਮਜਬੂਰ- ਕਰੋ ਤੁਸੀਂ ਕਿਰਪਾ ਦਾਤਾ ਜੀ ।

ਕੁਝ ਲੋਕ ਟਕੋਰਾਂ ਲਾਉਂਦੇ ਨੇ, ਮੈਨੂੰ ਕਮਲੀ ਆਖ ਬੁਲਾਉਂਦੇ ਨੇ ,
ਮੈਂ ਆਸ ਆਪ ਤੇ ਲਾ ਬੈਠੀ- ਤੁਸਾਂ ਬੁੱਝੀ ਜੋ ਮੈਂ ਪਾ ਬੈਠੀ -
ਮੈਂ ਥੱਕ ਕੇ ਹੋਈ ਚੂਰ- ਬੜੀ ਮਜਬੂਰ- ਕਰੋ ਤੁਸੀਂ ਕਿਰਪਾ ਦਾਤਾ ਜੀ ।

ਏਥੇ ਕੋਈ ਨਾ ਮੇਰਾ ਦਰਦੀ ਏ, ਹੱਥ ਬੰਨ੍ਹ ਲੇਲੜੀਆਂ ਕੱਢਦੀ ਤੇ ,
ਦੁਸ਼ਮਣ ਜਾਪ ਰਿਹਾ ਜੱਗ ਸਾਰਾ- ਬਹੁੜੋ ਆਣ ਦੇ ਦਿਓ ਸਹਾਰਾ -
ਮੈਂ ਥੱਕ ਕੇ ਹੋਈ ਚੂਰ- ਬੜੀ ਮਜਬੂਰ- ਕਰੋ ਤੁਸੀਂ ਕਿਰਪਾ ਦਾਤਾ ਜੀ ।

ਭੁੱਲਿਆਂ ਨੂੰ ਰਾਹੇ ਪਾ ਦੇਵੋ ਤੇ, ਜਿਹੜੀ ਹੋਈ ਭੁੱਲ ਬਖ਼ਸ਼ਾ ਦੇਵੋ ,
ਚੀਮਾਂ ਤੇਰੇ ਚਰਨੀਂ ਢੈ ਪਈ ਤੇ- ਦਿਲ ਆਪਣੇ ਦੀ ਕਹਿ ਗਈ ਤੇ -
ਮੈਂ ਥੱਕ ਕੇ ਹੋਈ ਚੂਰ- ਬੜੀ ਮਜਬੂਰ- ਕਰੋ ਤੁਸੀਂ ਕਿਰਪਾ ਦਾਤਾ ਜੀ ।

*(ਇਹ ਰਚਨਾ ਸਾਡੀ ਸ੍ਰੀਮਤੀ ਦਲਜੀਤ ਕੌਰ ਚੀਮਾਂ ਵੱਲੋਂ 26 ਦਸੰਬਰ 2004 ਨੂੰ ਲਿਖ ਕੇ ਕਿਤਾਬ ਵਿੱਚ ਛਾਪਣ ਲਈ ਦਿੱਤੀ ਗਈ।)*

•

## ਭਜਨ ਨਹੀਂ ਸੀ ਕਰਨਾ

ਜੇ ਤੂੰ ਭਜਨ ਨਹੀਂ ਸੀ ਕਰਨਾ- ਕਿਓਂ ਮਾਣਸ ਜਾਮਾਂ ਪਾਉਣਾ ਸੀ!
ਜੇ ਤੂੰ ਦਾਨ ਨਹੀਂ ਸੀ ਕਰਨਾ- ਕਾਹਨੂੰ ਜੱਗ 'ਤੇ ਆਉਣਾ ਸੀ ।

ਬੰਦਿਆ ਹੋਸ਼ ਗੁਆਈ ਫਿਰਦੈਂ, ਮਾਇਆ ਹਿੱਕ ਨਾਲ਼ ਲਾਈ ਫਿਰਦੈਂ,
ਤੇਰੇ ਕੰਮ ਨਾ ਆਉਣੀ ਵਾਧੂ ਜੋ ਬੈਂਕ 'ਚ ਜ਼ਮ੍ਹਾ ਕਰਾਈ ਫਿਰਦੈਂ,
ਪੱਲੇ ਮੇਰੇ ਕੁਝ ਨਹੀਂ- ਕੁਝ ਨਹੀਂ ਜੇ ਝੂਠਾ ਰੌਲਾ ਪਾਉਣਾ ਸੀ !
ਜੇ ਤੂੰ ਦਾਨ ਨਹੀਂ ਸੀ ਕਰਨਾ- ਕਾਹਨੂੰ ਜੱਗ 'ਤੇ ਆਉਣਾ ਸੀ ।

ਰੱਬ ਨੂੰ ਮਨੋਂ ਭੁਲਾਈ ਫਿਰਦੈਂ, ਉਂਝ ਤੂੰ ਤੀਰਥ ਨ੍ਹਾਈ ਫਿਰਦੈਂ,
ਕਰਕੇ ਚੁਗਲੀਆਂ ਹੇਰਾ-ਫੇਰੀ ਸਿਰ ਉੱਤੇ ਪਾਪ ਚੜ੍ਹਾਈ ਫਿਰਦੈਂ,
ਬੋਲੇਂ ਝੂਠ ਅੰਦਰ ਤੋਂ ਮੈਲ਼ਾ ਕਿਉਂ ਚਿੱਟਾ ਬਾਣਾ ਪਾਉਣਾ ਸੀ !
ਜੇ ਤੂੰ ਦਾਨ ਨਹੀਂ ਸੀ ਕਰਨਾ- ਕਾਹਨੂੰ ਜੱਗ 'ਤੇ ਆਉਣਾ ਸੀ ।

ਚਿੱਤ ਦਾ ਚੋਰ ਕਰੇਂ ਚਤਰਾਈ, ਕੰਮ ਨਹੀਂ ਆਉਣੀ ਪਾਪ ਕਮਾਈ,
ਜੇ ਗੱਲ ਅਜੇ ਸਮਝ ਨਹੀਂ ਆਈ ਤਾਂ ਰਹਿਜੂ ਉੱਥੇ ਹੀ ਧਰੀ ਧਰਾਈ,
ਬੇਮੁਖ ਹੋਇਆ ਫਿਰਦੈਂ ਉਸ ਤੋਂ ਜਿਸ ਨੇ ਪਾਰ ਲੰਘਾਉਣਾ ਸੀ! !
ਜੇ ਤੂੰ ਦਾਨ ਨਹੀਂ ਸੀ ਕਰਨਾ- ਕਾਹਨੂੰ ਜੱਗ 'ਤੇ ਆਉਣਾ ਸੀ ।

ਬੰਦਾ ਆਖ਼ਿਰ ਨੂੰ ਪਛਤਾਉਂਦਾ, 'ਵਹਿਣੀਵਾਲੀਆ' ਸੱਚ ਸੁਣਾਉਂਦਾ,
ਵਾਧੂ ਸੌਂ ਸੌਂ ਸਮਾਂ ਲੰਘਾਉਂਦਾ 'ਦਿਆਲ' ਨਾ ਤੜਕੇ ਉੱਠ ਰੱਬ ਧਿਆਉਂਦਾ,
ਐਵੇਂ ਖਾ ਖਾ ਢਿੱਡ ਵਧਾਇਆ ਜੇ ਮਾਰ ਘੁਰਾੜੇ ਸਾਉਣਾ ਸੀ!
ਜੇ ਤੂੰ ਦਾਨ ਨਹੀਂ ਸੀ ਕਰਨਾ- ਕਾਹਨੂੰ ਜੱਗ 'ਤੇ ਆਉਣਾ ਸੀ ।

•

## ਇੱਕੋ ਸੱਚ ਤੇ ਇੱਕੋ ਨਾਹਰਾ

ਲੋੜ ਪਵੇ ਤਾਂ ਅੱਗ ਵਿੱਚ ਡਾਹੁੰਦੇ ,
ਉਂਝ ਇਹ ਮਾਰ ਮੁਕਾਉਣਾ ਚਾਹੁੰਦੇ ,
ਮਰਨ ਮਾਰਨ ਤੋਂ ਪਾਸੇ ਹਟ ਕੇ- ਢੰਗ ਤਕਨੀਕੀ ਫੜੀਏ ਜੀ!
ਇੱਕੋ ਸੋਚ ਤੇ ਇੱਕੋ ਨਾਹਰਾ ਇੱਕ ਜੁਟ ਹੋ ਕੇ ਖੜੀਏ ਜੀ ।

ਆਪਸੀ ਜੋ ਮੱਤ ਭੇਦ ਮੁਕਾ ਦਿਓ ,
ਵਿਤਕਰਿਆਂ ਨੂੰ ਪਰ੍ਹੇ ਹਟਾ ਦਿਓ ,
ਆਓ ਸਾਰੇ ਰਲ ਮਿਲ ਆਪਾਂ- ਹੱਕਾਂ ਦੇ ਲਈ ਲੜੀਏ ਜੀ!
ਇੱਕੋ ਸੋਚ ਤੇ ਇੱਕੋ ਨਾਹਰਾ ਇੱਕ ਜੁਟ ਹੋ ਕੇ ਖੜੀਏ ਜੀ ।

ਮਜ਼੍ਹ ਜਾਤ ਪਾਤ ਵਾਲੇ ਬੰਧਨ ਤੋੜੋ ,
ਟੁੱਟੇ ਹੋਏ ਇਨ੍ਹਾਂ ਦਿਲਾਂ ਨੂੰ ਜੋੜੋ ,
ਸਿੱਖੀ ਦਿਆਂ ਸਿਧਾਂਤਾਂ ਉੱਤੇ ਆਓ ਅਮਲ ਨੂੰ ਕਰੀਏ ਜੀ!
ਇੱਕੋ ਸੋਚ ਤੇ ਇੱਕੋ ਨਾਹਰਾ ਇੱਕ ਜੁਟ ਹੋ ਕੇ ਖੜੀਏ ਜੀ ।

ਗਭਰੂਓ ਅਤੇ ਜਵਾਨੋ ਸੁਣ ਲਓ ,
ਖ਼ਾਸ ਵਿਸ਼ਾ ਕੋਈ ਆਪਣਾ ਚੁਣ ਲਓ ,
ਡਾਕਟਰ ਜੋ ਮਨਮੋਹਨ ਸਿੰਘ ਜੀ ਵਾਂਗ ਪੜ੍ਹਾਈਆਂ ਪੜ੍ਹੀਏ ਜੀ!
ਇੱਕੋ ਸੋਚ ਤੇ ਇੱਕੋ ਨਾਹਰਾ ਇੱਕ ਜੁਟ ਹੋ ਕੇ ਖੜੀਏ ਜੀ ।

'ਵਹਿਣੀਵਾਲੀਏ ਦਿਆਲ' ਦਾ ਕਹਿਣਾ ,
ਬਣਦਾ ਹੱਕ ਸਾਨੂੰ ਖੋਹਣਾ ਪੈਣਾ ,
ਰਹਿਮ ਦੀ ਆਸ ਮੁਕਾਈਏ ਕਾਹਨੂੰ ਤਰਲੇ ਕਰ ਕਰ ਮਰੀਏ ਜੀ!
ਰਹਿਮ ਦੀ ਆਸ ਮੁਕਾਈਏ ਨਾ ਬਲੀ ਜ਼ਾਬਰ ਦੀ ਚੜ੍ਹੀਏ ਜੀ!!
ਇੱਕੋ ਸੋਚ ਤੇ ਇੱਕੋ ਨਾਹਰਾ ਇੱਕ ਜੁਟ ਹੋ ਕੇ ਖੜੀਏ ਜੀ ॥

•

## ਜ਼ਿੰਦਗੀ ਵਿੱਚ ਅਪਣਾ ਲਈਏ

ਵਹਿਮਾਂ ਭਰਮਾਂ ਵਿੱਚੋਂ ਸਾਨੂੰ ਕੱਢ ਕੇ ਰਾਹੇ ਪਾਇਆ ,
ਭੁੱਲੀ ਭਟਕੀ ਜਨਤਾ ਨੂੰ ਉਨ੍ਹਾਂ ਗੁਰਬਾਣੀ ਲੜ ਲਾਇਆ ,
ਜੋ ਸੁਣਦੇ ਹਾਂ ਜੋ ਪੜ੍ਹਦੇ ਹਾਂ ਜ਼ਿੰਦਗੀ ਵਿੱਚ ਅਪਣਾ ਲਈਏ।
ਬਾਬਾ ਜੀ ਦੀ ਗੁਰਬਾਣੀ ਨੂੰ ਹਿਰਦਿਆਂ ਵਿੱਚ ਵਸਾ ਲਈਏ।

ਧੰਨ ਧੰਨ ਮੇਰੇ ਸਤਗੁਰੂ ਨਾਨਕ ਭੇਤ ਖੋਲਤੇ ਸਾਰੇ ,
ਕਰਮ ਜੋ ਚੰਗੇ ਕਰਦੇ ਉਹੀਓ ਜਾਂਦੇ ਨੇ ਸਤਿਕਾਰੇ ,
ਲੋਕ ਭਲਾਈ ਦਿਆਂ ਕੰਮਾਂ ਵਿੱਚ ਵਧ ਚੜ੍ਹ ਹਿੱਸਾ ਪਾਈਏ !
ਬਾਬਾ ਜੀ ਦੀ ਗੁਰਬਾਣੀ ਨੂੰ ਹਿਰਦਿਆਂ ਵਿੱਚ ਵਸਾ ਲਈਏ।

ਇੱਕੋ ਇੱਕ ਪਰਮੇਸ਼ਵਰ ਸਭ ਦਾ ਗੁਰੂਆਂ ਨੇ ਫਰਮਾਇਆ ,
ਜਾਤ ਪਾਤ ਅਤੇ ਵੱਡੇ ਛੋਟੇ ਦਾ ਉਨ੍ਹਾਂ ਭੇਦ ਮੁਕਾਇਆ ,
ਊਚ ਨੀਚ ਦੇ ਭੇਦ ਭਾਵ ਨੂੰ ਮਨਾਂ ਦੇ ਵਿੱਚੋਂ ਮੁਕਾ ਲਈਏ !
ਬਾਬਾ ਜੀ ਦੀ ਗੁਰਬਾਣੀ ਨੂੰ ਹਿਰਦਿਆਂ ਵਿੱਚ ਵਸਾ ਲਈਏ।

ਅੱਜ ਦੀ ਪੀੜ੍ਹੀ ਨਸ਼ਿਆਂ ਦੇ ਵਿੱਚ ਫਸਦੀ ਜਾਂਦੀ ਸਾਰੀ ,
'ਵਹਿਣੀਵਾਲੀਆ ਦਿਆਲ' ਕਹੇ ਨਸ਼ੇ ਸਭ ਤੋਂ ਬੁਰੀ ਬਿਮਾਰੀ ,
ਆਓ ਸਾਰੇ ਰਲ ਮਿਲ ਆਪਾਂ ਅੱਜ ਤੋਂ ਕਸਮਾਂ ਖਾ ਲਈਏ !
ਨਸ਼ਿਆਂ ਤੋਂ ਰਹਿ ਦੂਰ ਦੋਸਤੋ ਜ਼ਿੰਦਗੀ ਸੁਰਗ ਬਣਾ ਲਈਏ।

•

## ਰੱਬ ਦੀ ਰਜ਼ਾ

ਖਾਵੋ ਪੀਵੋ ਮੌਜ ਕਰੋ, ਸਬਰ ਦੇ ਵਿੱਚ ਰਹਿ ਕੇ,
ਰੱਬ ਦੀ ਰਜ਼ਾ 'ਚ ਸਦਾ ਜਿਉਣਾ ।
ਰੱਬ ਦੀ ਰਜ਼ਾ 'ਚ ਸਦਾ ਜਿਓਣਾ- ਮੇਰੇ ਬਾਈ ਜੀ-
ਰੱਬ ਦੀ ਰਜ਼ਾ 'ਚ ਸਦਾ ਜਿਉਣਾ ।
ਭੰਗੜੇ ਜਾਂ ਗਿੱਧੇ ਪਾ ਲੋ, ਬੋਲੀਆਂ ਵੀ ਪਾ ਲੋ ਭਾਵੇਂ,
ਭੁੱਲਿਓ ਨਾ ਸ਼ੁਕਰ ਮਨਾਉਣਾ -
ਭੁੱਲਿਓ ਨਾ ਸ਼ੁਕਰ ਮਨਾਉਣਾ- ਮੇਰੇ ਬਾਈ ਜੀ-
ਰੱਬ ਜੀ ਦਾ ਸ਼ੁਕਰ ਮਨਾਉਣਾ ।।

ਕੌਣ ਖਾਂਦਾ ਕਿਸੇ ਦਾ, ਖਵਾਉਂਦਾ ਕਦੋਂ ਕੌਣ ਕੀਹਨੂੰ,
ਦਾਣੇ ਦਾਣੇ ਉੱਤੇ ਲੱਗੀ ਮੋਹਰ ਐ, ਭਾ ਮੇਰਿਆ-
ਦਾਣੇ ਦਾਣੇ ਉੱਤੇ ਲੱਗੀ ਮੋਹਰ ਐ ।
ਆਉਂਦਾ ਜਿਹੜਾ ਜੱਗ ਉੱਤੇ, ਭਾਗਾਂ 'ਚ ਲਿਖਾ ਕੇ ਆਉਂਦਾ,
ਜੀਹਨੂੰ ਜੀਹਨੂੰ ਜਿੰਨੀ ਜਿੰਨੀ ਲੋੜ ਐ ।
ਧੀਆਂ ਅਤੇ ਪੁੱਤਰਾਂ 'ਚ ਫ਼ਰਕ ਨਾ ਰੱਖਿਓ ਜੇ,
ਪਿਆਰ ਇੱਕੋ ਜਿੰਨਾ ਹੀ ਵੰਡਾਉਣਾ!
ਲੋਹੜੀਆਂ ਮਨਾ ਲੋ ਜਾਂ ਦੀਵਾਲੀਆਂ ਮਨਾ ਲੋ ਪਰ-
ਭੁੱਲਿਓ ਨਾ ਸ਼ੁਕਰ ਮਨਾਉਣਾ ।।
ਪੁੱਤਰ ਜ਼ਮੀਨਾਂ ਘਰ- ਵੰਡ ਲੈਂਦੇ ਪੈਸਾ ਧੇਲਾ,
ਧੀਆਂ ਬੱਸ ਦੁੱਖ ਹੀ ਵੰਡਾਉਂਦੀਆਂ,
ਬਜ਼ੁਰਗੋ ਧੀਆਂ ਬਸ ਦੁੱਖ ਹੀ ਵੰਡਾਉਂਦੀਆਂ ।
ਮਾਪਿਆਂ ਨੂੰ ਕਰ ਕਰ, ਚੇਤੇ ਸਦਾ ਰੋਣ ਧੀਆਂ,
ਜਦ ਪਿੰਡ ਪੇਕਿਆਂ ਦੇ ਆਉਂਦੀਆਂ -
ਸੌਂਹਾਂ ਖਾਓ ਅੱਜ ਤੋਂ ਹੀ, ਕੁੜੀ ਅਤੇ ਮੁੰਡੇ ਵਾਲਾ,

ਮਨਾਂ ਵਿੱਚੋਂ ਫ਼ਰਕ ਮਿਟਾਉਣਾ!
ਲੋਹੜੀਆਂ ਮਨਾ ਲੋ ਜਾਂ ਦੀਵਾਲੀਆਂ ਮਨਾ ਲੋ –
ਪਰ ਭੁੱਲਿਓ ਨਾ ਸ਼ੁਕਰ ਮਨਾਉਣਾ

ਮਾਈਓ ਅਤੇ ਬੀਬੀਓ ਧਿਆਨ ਨਾਲ਼ ਗੱਲ ਸੁਣੋ,
ਤੁਸਾਂ ਨੇ ਹੈ ਪੁੱਤਰ ਵਿਆਹੁਣਾ,
ਸੁਣੋ ਬੀਬੀਓ ਤੁਸਾਂ ਨੇ ਹੈ ਪੁੱਤਰ ਵਿਆਹੁਣਾ –
ਦਾਜ ਦਾ ਖ਼ਿਆਲ ਭੁੱਲ, ਪ੍ਰੇਮ ਨਾਲ਼ ਰਹਿਣਾ ਸਦਾ,
ਸੱਸ ਦੀ ਥਾਓਂ ਮਾਂ ਅਖਵਾਉਣਾ –
ਅੱਜ ਕਲ੍ਹ ਸੱਸਾਂ ਨੇ, ਜੋ ਓਹ ਵੀ ਕਦੇ ਨੌਂਹਾਂ ਸਨ,
ਇਹ ਨਹੀਂ ਕਦੇ ਮਨ 'ਚੋਂ ਭੁਲਾਉਣਾ।
ਖਾਓ ਪੀਓ ਮੌਜ਼ ਕਰੋ ਸਬਰ ਦੇ ਵਿੱਚ ਰਹਿ ਕੇ,
ਰੱਬ ਦੀ ਰਜ਼ਾ 'ਚ ਜਿਉਣਾ ।।

ਫੁੱਲ ਵੱਖੋ ਵੱਖਰੇ ਇਕੱਠੇ ਕਰ ਵਾਹਿਗੁਰੂ,
ਇੱਕ ਫੁਲਵਾੜੀ ਜੇਹੀ ਲਾਉਂਦਾ,
ਮੇਰਾ ਸਤਿਗੁਰੂ ਇੱਕ ਫੁਲਵਾੜੀ ਜੇਹੀ ਲਾਉਂਦਾ।
ਵਿਛੜੀਆਂ ਰੂਹਾਂ ਦਾ ਮਿਲ ਕੇ ਮੇਲ ਵਾਹਿਗੁਰੂ, ਇੱਕ ਪਰਿਵਾਰ ਸਜਾਉਂਦਾ।
ਦੁੱਖ-ਸੁੱਖ ਜ਼ਿੰਦਗੀ 'ਚ, ਆਉਂਦੇ ਰਹਿਣ ਜਾਂਦੇ ਰਹਿਣ,
ਹੱਸ ਖੇਡ ਵਕਤ ਲੰਘਾਉਣਾ!
ਹੱਸ ਖੇਡ ਵਕਤ ਲੰਘਾਉਣਾ- ਮੇਰੇ ਬਾਈ ਜੀ-
ਰੱਬ ਜੀ ਦਾ ਸ਼ੁਕਰ ਮਨਾਉਣਾ।
ਆਖਦਾ 'ਦਿਆਲ ਵਹਿਣੀਵਾਲ' ਵਾਲਾ ਸੱਚੀ ਗੱਲ,
ਜੱਗ ਤੇ ਨਹੀਂ ਵਾਰ ਵਾਰ ਆਉਣਾ ।।
ਜੱਗ ਤੇ ਨਹੀਂ ਵਾਰ ਵਾਰ ਆਉਣਾ- ਮੇਰੇ ਬਾਈ ਜੀ-
ਰੱਬ ਜੀ ਦਾ ਸ਼ੁਕਰ ਮਨਾਉਣਾ।

•

## ਪੁੱਛਾਂ ਦੱਸਾਂ ਵਿੱਚ ਫਿਰੇਂ

ਪੁੱਛਾਂ ਦੱਸਾਂ ਵਿੱਚ ਫਿਰੇਂ ਐਵੇਂ ਟੈਮ ਗਾਲਦਾ
ਸਾਧ ਭੂਤਨੇ ਪਾਖੰਡੀ ਤੂੰ ਕੀ ਏਥੋਂ ਭਾਲਦਾ
ਜੀਹਨੇ ਰੱਖਿਆ ਭਰੋਸਾ ਕਰਤਾਰ ਤੇ-
ਕਿਉਂ ਬੰਦਿਆ ਤੂੰ ਭੁੱਲਿਆ ਫਿਰੇਂ!
ਰੱਬ ਸੱਚਾ ਸਭਨਾਂ ਦੇ ਬੇੜੇ ਤਾਰਦਾ-
ਤੂੰ ਕਾਹਤੋਂ ਐਵੇਂ ਡੁੱਲਿਆ ਫਿਰੇਂ

ਕਿਤੇ ਸਿਰਸੇ ਵਾਲੇ ਦੇ ਪਿੱਛੇ ਲੱਗਿਆ ਫਿਰੇਂ
ਕਿਤੇ ਪਿਆਰੇ ਭਨਵਾਰੇ ਪਿੱਛੇ ਭੱਜਿਆ ਫਿਰੇਂ
ਆਪ ਡੁੱਬਗੇ ਤੈਨੂੰ ਵੀ ਡੋਬ ਦੇਣਗੇ-
ਤੂੰ ਜਿਨ੍ਹਾਂ ਪਿੱਛੇ ਡੁੱਲਿਆ ਫਿਰੇਂ!
ਰੱਬ ਸੱਚਾ ਸਭਨਾਂ ਦੇ ਬੇੜੇ ਤਾਰਦਾ-
ਤੂੰ ਕਾਹਤੋਂ ਐਵੇਂ ਡੁੱਲਿਆ ਫਿਰੇਂ

ਕਿਤੇ ਲਾਲ ਮੁਰਗਾ ਤੂੰ ਕਿਤੇ ਬੋਤਲਾਂ ਚੜ੍ਹਾਵੇਂ
ਨ੍ਹੇਰੇ ਸੱਪ ਲੜਵਾਲੇਂਗਾ ਚੌਰਸਤਿਆਂ 'ਚ ਜਾਵੇਂ
ਕਿਹੜੇ ਵਹਿਣਾਂ ਵਿੱਚ ਵਹਿ ਗਿਓਂ ਸੋਚ ਲੈ-
ਤੂੰ ਮਾਂ ਦਿਆ ਦੁੱਲਿਆ ਫਿਰੇਂ!
ਰੱਬ ਸੱਚਾ ਸਭਨਾਂ ਦੇ ਬੇੜੇ ਤਾਰਦਾ-
ਤੂੰ ਕਾਹਤੋਂ ਐਵੇਂ ਡੁੱਲਿਆ ਫਿਰੇਂ

ਟੂਣੇ ਟਾਮਣਾਂ ਦੇ ਵਿੱਚ ਨਾ ਕਿਸੇ ਨੇ ਖੱਟਿਆ
ਹੁੰਦੇ ਲੀਰੋ ਲੀਰ ਵੇਖੇ ਤੇ ਘਰ ਬਾਰ ਪੱਟਿਆ

ਕਦੇ ਠੱਗ ਵੀ ਕੋਈ ਕਿਸੇ ਦਾ ਸਵਾਰਦਾ-
ਕਿਉਂ ਠੱਗਾਂ ਪਿੱਛੇ ਭੁੱਲਿਆ ਫਿਰੇਂ !
ਰੱਬ ਸੱਚਾ ਸਭਨਾਂ ਦੇ ਬੇੜੇ ਤਾਰਦਾ-
ਤੂੰ ਕਾਹਤੋਂ ਐਵੇਂ ਡੁੱਲਿਆ ਫਿਰੇਂ ।

ਤੇਰੇ ਮਨ ਦੀਆਂ ਸੱਧਰਾਂ ਹੋ ਜਾਣ ਪੂਰੀਆਂ ,
ਅੱਜ ਤਾਈਂ ਕਿਸੇ ਦੀਆਂ ਰਹੀਆਂ ਨਾ ਅਧੂਰੀਆਂ ,
ਓਹ ਤਾਂ ਤੱਪਦੇ ਕਲੇਜਿਆਂ ਨੂੰ ਠਾਰਦੈ-
ਤੂੰ ਨ੍ਹੇਰਿਆਂ 'ਚ ਰੁਲਿਆ ਫਿਰੇਂ !
ਰੱਬ ਸੱਚਾ ਸਭਨਾਂ ਦੇ ਬੇੜੇ ਤਾਰਦਾ-
ਤੂੰ ਕਾਹਤੋਂ ਐਵੇਂ ਡੁੱਲਿਆ ਫਿਰੇਂ ।

ਰੱਖਦਾ ਭਰੋਸਾ 'ਦਿਆਲ' ਗੁਰੂ ਦੇ ਦੁਆਰ 'ਤੇ ,
'ਵਹਿਣੀਵਾਲੀਏ' ਦੇ ਜੀਹਨੇ ਕਾਰਜ ਸਵਾਰ ਤੇ ,
ਨਿੱਤ ਨਵਿਆਂ ਦੇ ਪਿੱਛੇ ਗੇੜੇ ਮਾਰਦੈਂ-
ਉਏ ਚੱਕਮਿਆਂ ਚੁੱਲਿਆ ਫਿਰੇਂ !
ਰੱਬ ਸੱਚਾ ਸਭਨਾਂ ਦੇ ਬੇੜੇ ਤਾਰਦਾ-
ਤੂੰ ਕਾਹਤੋਂ ਐਵੇਂ ਡੁੱਲਿਆ ਫਿਰੇਂ ।
•

## ਪਰਛਾਵੇਂ ਕੋਲੋਂ ਡਰਦਾ

ਘਰ ਵਿੱਚ ਪੈਰ ਜਦੋਂ ਸੀ ਪਾਇਆ ਸਭ ਨੂੰ ਚਾਅ ਸੀ ਦੂਣ ਸਵਾਇਆ,
ਬਾਪੂ ਸ਼ਹਿਰੋਂ ਚੁੱਕ ਲੈ ਆਇਆ ਲੱਡੂ ਵੰਡੇ ਮਿੰਟ ਨਾ ਲਾਇਆ,
ਆਇਆ ਜੋਬਨ ਤੇਰੇ ਉੱਤੇ ਫਿਰ ਤੁਰਦੈਂ ਨਖ਼ਰੇ ਕਰੇ ਬਥੇਰੇ।
ਵਿਆਹਵਣ ਗਿਆ ਸੈਂ ਬੰਨ੍ਹ ਕੇ ਸਿਹਰੇ ਖ਼ੁਸ਼ੀ ਦਾ ਮੌਕਾ ਸੀ ਚਾਰ ਚੁਫ਼ੇਰੇ।

ਘਰ ਵਿੱਚ ਨੂਰਾਂ ਤੇਰੇ ਆਈ ਫਿਰਦੀ ਵਿਹੜੇ ਵਿੱਚ ਸੱਜ ਵਿਆਹੀ,
ਬਹਿ ਗਿਓਂ ਗਲ਼ ਵਿੱਚ ਪਾ ਕੇ ਫਾਹੀ ਕਰਦੈਂ ਵੇਖ ਵੇਖ ਵਡਿਆਈ,
ਦੋ ਤਿੰਨ ਸਾਲ ਸੁਖਾਲੇ ਲੰਘੇ ਬਾਅਦ 'ਚ ਓਹੀਓ ਪੈ ਗੇ ਪੰਗੇ।
ਨੀਕਰ ਕੋਈ-ਕੋਈ ਝੱਗਾ ਮੰਗੇ ਕਹੇਂ ਹੁਣ ਯਾਰ ਸੂਲੀ ਉੱਤੇ ਟੰਗੇ।

ਉਏ ਚਾਲੂ ਕਰਤੀ ਹੇਰਾਫੇਰੀ ਕਰਦੈਂ ਫਿਰਦੈਂ ਮੇਰਾ ਮੇਰੀ,
ਲਾਈ ਪਹੁੰਚ ਜਿੰਨੀ ਸੀ ਤੇਰੀ ਬਹਿ ਕੇ ਸੋਚਿਆ ਨਾ ਇੱਕ ਵੇਰੀ,
ਛੱਡ ਕੇ ਦੁਨੀਆਂ ਜਾਣਾ ਪੈਣਾ ਏਥੇ ਬੈਠ ਕਿਸੇ ਨਾਹੀਂ ਰਹਿਣਾ।
ਸੱਚ ਸਿਆਣਿਆਂ ਦਾ ਹੈ ਕਹਿਣਾ ਰੱਬ ਦਾ ਨਾਮ ਅਸਲ ਹੈ ਗਹਿਣਾ।

ਬੰਦੇ ਜੋ ਤੂੰ ਪਾਪ ਕਮਾਇਆ ਓਏ ਇਤਨੀ 'ਕੱਠੀ ਕੀਤੀ ਮਾਇਆ,
ਤੇਰੇ ਧੇਲਾ ਕੰਮ ਨਹੀਂ ਆਇਆ ਫਿਰ ਤੂੰ ਆਖ਼ਿਰ ਨੂੰ ਪਛਤਾਇਆ,
ਜਦ ਤੁਰ ਪਏ ਚੁੱਕ ਕੇ ਚਾਰ ਭਰਾ ਓਏ ਤੈਨੂੰ ਸਿੜ੍ਹੀ ਦੇ ਉੱਪਰ ਪਾ।
ਮੁੜ ਪਏ ਘਰ ਨੂੰ ਤੀਲੀ ਲਾ ਬਹਿ ਗਏ ਘਰ ਵਿੱਚ ਪਾਠ ਧਰਾ।

ਪੈ ਗਿਆ ਭੋਗ ਦਸਾਂ ਦੇ ਉੱਤੇ ਘਰ ਦੇ ਨੀਂਦ ਸੁਖਾਲੀ ਸੁੱਤੇ,
ਸਾਰੇ ਝੂਠ ਝਮੇਲੇ ਮੁੱਕੇ 'ਦਿਆਲ' ਨਹੀਂ ਆਉਣੇ ਜੋ ਲੰਘ ਚੁੱਕੇ,
ਓਏ ਤੇਰਾ ਕੁਝ ਵੀ ਨਹੀਂ ਸੱਜਣਾ ਓਏ ਮੇਰਾ ਕੁਝ ਵੀ ਨਹੀਂ ਸੱਜਣਾ।
ਕਿਓਂ ਹੇਰਾ ਫੇਰੀਆਂ ਕਰਦਾਂ ਤੂੰ ਕਿਓਂ ਮੇਰਾ ਮੇਰੀਆਂ ਕਰਦਾ ਤੂੰ।
'ਵਹਿਣੀਵਾਲੀਆ' ਤਾਹੀਓਂ ਆਪਣੇ ਹੀ ਪਰਛਾਵੇਂ ਕੋਲੋਂ ਡਰਦਾ ਤੂੰ ।।

•

## ਸਿੱਖ ਕਹਾਉਂਦੇ ਹਾਂ

ਜਦ ਪਈ ਕਦੇ ਲੋੜ ਸ਼ਹਾਦਤ ਦੀ ਬਿਨਾਂ ਝਿਜਕੇ ਸੀਸ ਕਟਾਉਂਦੇ ਹਾਂ
ਕਿਸੇ ਤਖ਼ਤ 'ਤੇ ਬੈਠੇ ਹਾਕਮ ਦੇ ਜਾ ਸੰਘੀ ਹੱਥ ਵੀ ਪਾਉਂਦੇ ਹਾਂ

ਹਰ ਜ਼ੁਲਮ ਨਾਲ਼ ਟੱਕਰ ਲੈਂਦੇ ਹਾਂ ਜ਼ਾਲਮ ਦੇ ਆਹੂ ਲਾਉਂਦੇ ਹਾਂ
ਕਦੇ ਰੂਪ ਘਨੱਈਏ ਦਾ ਬਣ ਕੇ ਜ਼ਖ਼ਮਾਂ 'ਤੇ ਮੱਲ੍ਹਮ ਲਾਉਂਦੇ ਹਾਂ

ਉਂਝ ਸਾਨੂੰ ਸਬਰ ਦੀ ਬਖ਼ਸ਼ਿਸ਼ ਹੈ ਮੰਨ ਭਾਣਾ ਸੋਹਲੇ ਗਾਉਂਦੇ ਹਾਂ –
'ਵਹਿਣੀਵਾਲੀਆ' ਸਿੰਘ ਗੁਰੂ ਗੋਬਿੰਦ ਦੇ ਨਾਨਕ ਦੇ ਸਿੱਖ ਕਹਾਉਂਦੇ ਹਾਂ

ਗੁਰੂ ਗੋਬਿੰਦ ਸਿੰਘ ਜੀ ਦੇ ਬੱਚੇ ਨਾਨਕ ਜੀ ਦੇ ਸਿੱਖ ਅਖਵਾਉਂਦੇ ਹਾਂ
ਅਸੀਂ ਤਾਹੀਓਂ ਸਿੱਖ ਕਹਾਉਂਦੇ ਹਾਂ ॥

•

## ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵੰਡੀਆਂ

ਹੋਰ ਕਿੰਨਾ ਚਿਰ ਨ੍ਹੇਰ ਹੈ ਢੋਹਣਾ ।
ਹੁਣ ਤਾਂ ਸਿਆਣੇ ਪੈਣਾ ਹੋਣਾ ।
ਗੁਰੂਆਂ ਦੀ ਜੇ ਰਜ਼ਾ 'ਚ ਰਹਿਣਾ ।
'ਵਹਿਣੀਵਾਲੀਏ ਦਿਆਲ' ਦਾ ਕਹਿਣਾ ।
ਜਾਤ ਪਾਤ ਨੂੰ ਛੱਡ ਸਾਰੇ ਇੱਕਮਿਕ ਹੋ ਜਾਈਏ ਜੀ!
ਆਓ ਸਾਰੇ ਰਲ ਮਿਲ ਕੇ ਜੈਕਾਰਾ ਲਾਈਏ ਜੀ ।
!! ਬੋਲੇ ਸੋ ਨਿਹਾਲ– ਸਤਿ ਸ੍ਰੀ ਅਕਾਲ!!

ਪਹਿਲੋਂ ਜਿਹੜੀ ਗ਼ਲਤੀ ਹੋਈ ਨਾ ਦੁਹਰਾਈਏ ਜੀ!
ਦਸਮ ਪਿਤਾ ਦੇ ਬਚਨਾਂ ਉੱਤੇ ਫੁੱਲ ਚੜ੍ਹਾਈਏ ਜੀ ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਨਾ ਵੰਡੀਆ ਪਾਈਏ ਜੀ ।
ਕਦੇ ਵੀ ਨਾ ਵੰਡੀਆਂ ਪਾਈਏ ਜੀ ॥

•

## ਸਾਹਿਬ ਨੇ ਚਰਨ ਜਦੋਂ ਪਾਏ

ਅੱਜ ਗਲੀਆਂ 'ਚੋਂ ਨੂਰ ਵਰ੍ਹਦਾ, ਮੇਰੇ ਸਾਹਿਬ ਨੇ ਚਰਨ ਅੱਜ ਪਾਏ ।
ਬਈ ਗਲੀਆਂ 'ਚੋਂ ਨੂਰ ਵਰ੍ਹਦਾ, ਤੱਕੋ ਥਾਂ-ਥਾਂ ਉੱਤੇ ਗੇਟ ਨੇ ਸਜਾਏ ।
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਵੇਖ ਲਓ- ਜੀ ਗਲੀਆਂ 'ਚੋਂ ਨੂਰ ਵਰ੍ਹਦਾ ।।

ਸਭਨਾਂ ਤੋਂ ਅੱਗੇ ਬਾਈਕਾਂ ਵਾਲੇ ਨੌਜਵਾਨ ਨੇ,
ਇੱਕੋ ਜਿਹੀਆਂ ਪੁਸ਼ਾਕਾਂ ਲੋਕੀ ਤੱਕ ਕੇ ਹੈਰਾਨ ਨੇ,
ਪਏ ਸੋਚੀਂ ਏਹ ਜੁਆਨ ਕਿੱਥੋਂ ਆਏ!
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਮੇਰੇ ਸਾਹਿਬ ਨੇ ਚਰਨ ਅੱਜ ਪਾਏ ।
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਸੰਗਤੇ- ਜੀ ਗਲੀਆਂ 'ਚੋਂ ਨੂਰ ਵਰ੍ਹਦਾ ।।

ਚੇਹਰਿਆਂ ਤੇ ਖ਼ੁਸ਼ੀ ਅੱਜ ਸੰਗਤਾਂ ਨਿਹਾਲ ਨੇ,
ਖੇਡਦੇ ਨੇ ਗੱਤਕਾ ਓਹ ਕਰਦੇ ਕਮਾਲ ਨੇ,
ਸਿੰਘਾਂ ਨਵੇਂ-ਨਵੇਂ ਕੌਤ ਵਿਖਾਏ !
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਮੇਰੇ ਸਾਹਿਬ ਨੇ ਚਰਨ ਅੱਜ ਪਾਏ ।
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਸੰਗਤੇ- ਜੀ ਗਲੀਆਂ 'ਚੋਂ ਨੂਰ ਵਰ੍ਹਦਾ ।।

ਪਾਲਕੀ ਦੇ ਅੱਗੇ-ਅੱਗੇ ਜਾਂਦੇ ਪੰਜ ਪਿਆਰੇ ਜੀ,
ਘੋੜਿਆਂ 'ਤੇ ਬੈਠੇ ਸਿੰਘ ਛੱਡਦੇ ਜੈਕਾਰੇ ਜੀ,
ਸਤਨਾਮ ਦਾ ਹੀ ਆਵਾਜ਼ਾ ਆਵੇ !
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਮੇਰੇ ਸਾਹਿਬ ਨੇ ਚਰਨ ਅੱਜ ਪਾਏ ।
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਸੰਗਤੇ- ਜੀ ਗਲੀਆਂ 'ਚੋਂ ਨੂਰ ਵਰ੍ਹਦਾ ।।

ਪਾਲਕੀ ਦੇ ਵਿੱਚ ਪਾਤਸ਼ਾਹ ਬਿਰਾਜਮਾਨ ਨੇ,
ਦੁਨੀਆਂ ਦੇ ਵਾਲੀ ਸਭ ਦੀਆਂ ਜਾਣੀ ਜਾਣ ਨੇ,

ਕਿਸੇ ਅੰਬਰਾਂ 'ਚੋਂ ਫੁਲ ਵਰਸਾਏ !
ਜੀ ਗਲੀਆਂ 'ਚੋਂ ਨੂਰ ਵਰ੍ਹਦਾ, ਮੇਰੇ ਸਾਹਿਬ ਨੇ ਚਰਨ ਅੱਜ ਪਾਏ ।
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਸੰਗਤੇ- ਜੀ ਗਲੀਆਂ 'ਚੋਂ ਨੂਰ ਵਰ੍ਹਦਾ ॥

ਢਾਡੀ ਸੂਰਬੀਰਾਂ ਦੀਆਂ ਵਾਰਾਂ ਪਏ ਗਾਉਂਦੇ ਨੇ ,
ਵੱਧ ਚੜ੍ਹ ਸੇਵਾ ਵਿੱਚ ਲੋਕ ਹਿੱਸਾ ਪਾਉਂਦੇ ਨੇ ,
ਜਗ੍ਹਾ-ਜਗ੍ਹਾ 'ਤੇ ਸਟਾਲ ਨੇ ਲਗਾਏ !
ਜੀ ਸੜਕਾਂ 'ਤੇ ਨੂਰ ਵਰ੍ਹਦਾ- ਮੇਰੇ ਸਾਹਿਬ ਨੇ ਚਰਨ ਅੱਜ ਪਾਏ ।
ਜੀ ਸੜਕਾਂ 'ਤੇ ਨੂਰ ਵਰ੍ਹਦਾ- ਸੰਗਤੇ- ਜੀ ਗਲੀਆਂ 'ਚੋਂ ਨੂਰ ਵਰ੍ਹਦਾ ॥

ਤੱਕ ਲਵੋ ਟੀ.ਵੀ. ਵਾਲੇ ਮੂਵੀਆਂ ਬਣਾਉਂਦੇ ਨੇ ,
ਆ ਨਹੀਂ ਸਕੇ ਜਿਹੜੇ ਘਰੀਂ ਉਨ੍ਹਾਂ ਨੂੰ ਦਿਖਾਉਂਦੇ ਨੇ ,
ਖ਼ੂਬ ਮੀਡੀਏ ਨੇ ਫ਼ਰਜ਼ ਨਿਭਾਏ !
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਮੇਰੇ ਸਾਹਿਬ ਨੇ ਚਰਨ ਅੱਜ ਪਾਏ ।
ਜੀ ਸੜਕਾਂ 'ਚੋਂ ਨੂਰ ਵਰ੍ਹਦਾ- ਸੰਗਤੇ- ਜੀ ਗਲੀਆਂ 'ਚੋਂ ਨੂਰ ਵਰ੍ਹਦਾ ॥

ਕੇਸਰੀ ਨਿਸ਼ਾਨ ਹਵਾ ਵਿੱਚ ਲਹਿਰਾਉਂਦੇ ਨੇ ,
'ਵਹਿਣੀਵਾਲ' ਵਾਲੇ ਧੂੜ ਚੁੱਕ ਮੱਥੇ ਲਾਉਂਦੇ ਨੇ ,
'ਦਿਆਲ' ਪਾਪੀਆਂ ਨੇ ਪਾਪ ਬਖ਼ਸ਼ਾਏ !
ਜੀ ਗਲੀਆਂ 'ਚੋਂ ਨੂਰ ਵਰ੍ਹਦਾ- ਮੇਰੇ ਸਾਹਿਬ ਨੇ ਚਰਨ ਅੱਜ ਪਾਏ ।
ਜੀ ਸੜਕਾਂ 'ਚੋਂ ਨੂਰ ਵਰ੍ਹਦਾ- ਸੰਗਤੇ- ਜੀ ਗਲੀਆਂ 'ਚੋਂ ਨੂਰ ਵਰ੍ਹਦਾ ॥

•

# ਮਿੱਠਤ ਨੀਵੀਂ ਤੱਤ

ਮੁਰਗ ਮਸਾਲਿਆਂ ਵਾਲੀ ਆਦਤ ਚੰਗੀ ਨਾ-
ਬਾਈ ਕਦੇ ਕਦੇ ਖਾ ਰੁੱਖੀ ਸਮਾਂ ਲੰਘਾ ਲਈਏ!
ਉਂਝ ਤਾਂ ਦੇਵਣਹਾਰਾ ਸਭ ਨੂੰ ਹੀ ਦਿੰਦਾ ਹੈ-
ਪਰ ਜਿਸਦਾ ਖਾਈਏ ਓਸੇ ਦਾ ਗੁਣ ਗਾ ਲਈਏ।

ਕਿਉਂ ਨੂੰ ਸਿਆਣੇ ਕਹਿਣ ਲੜਾਈ ਹੁੰਦੀ ਐ-
ਮਨ ਆਪਣੇ ਨੂੰ ਥੋੜ੍ਹਾ ਜਿਹਾ ਸਮਝਾ ਲਈਏ!
ਬਹਿਸ ਬਾਜ਼ੀ ਮੂਰਖ ਨਾਲ਼ ਚੰਗੀ ਹੁੰਦੀ ਨਾ-
ਸੋ ਹਾਂ ਜੀ- ਹਾਂ ਜੀ ਕਹਿ ਕੇ ਵਕਤ ਟਪਾ ਲਈਏ।

ਕਰਦਾ ਹੈ ਜੋ ਗੁਣ ਇੱਕ ਵੇਰਾਂ ਅਸਾਡੇ 'ਤੇ-
ਦਿਲ ਵਿੱਚ ਓਸਦੇ ਲਈ ਜਗ੍ਹਾ ਬਣਾ ਲਈਏ!
ਦੁੱਖ ਵੰਡਾ ਕੇ ਦੁਖੀਏ ਦਾ ਕਿਸੇ ਵੇਲੇ ਜੀ-
ਰੱਬ ਦੇ ਬੰਦਿਆਂ ਵਾਲਾ ਫ਼ਰਜ਼ ਨਿਭਾ ਲਈਏ।

ਟੂਣੇ ਮੰਤਰ ਝੂਠ ਫਰੇਬੀ ਸਾਧ ਪਾਖੰਡੀ ਜੋ-
ਪੁੱਛਾਂ ਦੱਸਾਂ ਵਿੱਚ ਨਾ ਵਕਤ ਗੁਆ ਲਈਏ!
ਸੱਚੀ ਗੱਲ ਦਰ ਦਰ ਦੇ ਭਟਕਣ ਨਾਲ਼ੋਂ ਜੀ-
ਰੱਬ ਦੇ ਦਰੋਂ ਮੁਰਾਦਾਂ ਸਾਰੀਆਂ ਪਾ ਲਈਏ।

ਕਰਨਾ ਸਿੱਖੀਏ ਮਾਣ ਆਪ ਤੋਂ ਵੱਡਿਆਂ ਦਾ-
ਇਸ ਦੇ ਵਿੱਚ ਹੀ ਆਪਣਾ ਮਾਣ ਵਧਾ ਲਈਏ
ਮਿੱਠਤ ਨੀਵੀਂ ਤੱਤ ਤੇ ਗੁਣ ਚੰਗਿਆਈਆਂ ਜੀ-
ਸ੍ਰੀ ਗੁਰੂ ਨਾਨਕ ਦੀ ਬਾਣੀ ਅਪਣਾ ਲਈਏ!
ਆਖ਼ਿਰ ਮੁੱਕਦੀ ਗੱਲ ਏਥੇ ਹੈ 'ਦਿਆਲ' ਸਿਆਂ-
ਸਭ ਕੁਝ ਛੱਡ ਕੇ ਸਿੱਖੀ ਨੂੰ ਅਪਣਾ ਲਈਏ।

•

## ਅਸੀਂ ਸਿੱਧੇ ਸਾਦੇ ਬੰਦੇ ਹਾਂ

ਕੋਈ ਗੱਲ ਸੁਣਾ ਦੇ ਯਾਰਾਂ ਦੀ, ਕੋਈ ਗੱਲ ਸੁਣਾ ਦਿਲਦਾਰਾਂ ਦੀ ,
ਕੋਇ ਗੱਲ ਸੁਣਾ ਦੇ ਯੋਧਿਆਂ ਦੀ ਅਤੇ ਸੂਰਮਿਆਂ ਸਰਦਾਰਾਂ ਦੀ ,
ਜਿਹੜੀ ਕਰਨੀ ਕਰ ਲੈ ਜੀ ਸਦਕੇ- ਪਰ ਕਰੀਂ ਨਾ ਟੇਢੀ ਗੱਲ ਸੱਜਣਾ!
ਅਸੀਂ ਸਿੱਧੇ ਸਾਦੇ ਬੰਦੇ ਹਾਂ ਸਾਨੂੰ ਆਉਂਦਾ ਨਹੀਂ ਵਲ ਛਲ ਸੱਜਣਾ ।

ਗੱਲ ਕਰੀਂ ਨਾ ਕੋਈ ਗ਼ਦਾਰਾਂ ਦੀ, ਮੈਂ ਨਹੀਂ ਸੁਣਨੀ ਸਰਕਾਰਾਂ ਦੀ ,
ਗੱਲ ਕਰ ਕੋਈ ਬੱਬਰ ਸ਼ੇਰਾਂ ਦੀ ਗੱਲ ਕਰ ਖੰਡਿਆਂ ਦੀਆਂ ਧਾਰਾਂ ਦੀ ,
ਛੱਡ ਬੀਤੇ ਤੇ ਪਛਤਾਉਣਾ ਕੀ ਗੱਲ ਕਰ ਜੋ ਆਉਣਾ ਕੱਲ੍ਹ ਸੱਜਣਾ !
ਅਸੀਂ ਸਿੱਧੇ ਸਾਦੇ ਬੰਦੇ ਹਾਂ ਸਾਨੂੰ ਆਉਂਦਾ ਨਹੀਂ ਵਲ ਛਲ ਸੱਜਣਾ ।

ਗੱਲ ਕਰ ਕੋਈ ਗੁਰੂਆਂ ਪੀਰਾਂ ਦੀ, ਸ਼ਾਹ ਬੁੱਲ੍ਹੇ ਅਤੇ ਫ਼ਕੀਰਾਂ ਦੀ ,
ਕੋਈ ਊਧਮ ਅਤੇ ਸਰਾਭੇ ਦੀ ਕਰ ਭਗਤ ਸਿੰਘ ਜੇਹੇ ਵੀਰਾਂ ਦੀ ,
ਜੋ ਉਨ੍ਹਾਂ ਪਿੱਛੋਂ ਵਾਪਰਿਆ ਹੈ ਜੇ- ਸਕਦੈਂ ਸੁਨੇਹਾ ਘੱਲ ਸੱਜਣਾ !
ਅਸੀਂ ਸਿੱਧੇ ਸਾਦੇ ਬੰਦੇ ਹਾਂ ਸਾਨੂੰ ਆਉਂਦਾ ਨਹੀਂ ਵਲ ਛਲ ਸੱਜਣਾ ।

ਕੋਈ ਗੱਲ ਸੁਣਾ ਦੇ ਈਦਾਂ ਦੀ ਤੇ, ਕੋਈ ਗੱਲ ਸੁਣਾ ਬਕਰੀਦਾਂ ਦੀ ,
ਜੋ ਕੌਮ ਲਈ ਜਾਨਾਂ ਵਾਰ ਗਏ, ਕੋਈ ਕਰੀਏ ਗੱਲ ਸ਼ਹੀਦਾਂ ਦੀ ,
ਓ ਮਾਪੇ ਕਿਵੇਂ ਜਿਓਂਦੇ ਹੋਵਣਗੇ- ਵੱਢ ਵੱਢ ਖਾਂਦਾ ਓਹੀਓ ਸੱਲ ਸੱਜਣਾ !
ਅਸੀਂ ਸਿੱਧੇ ਸਾਦੇ ਬੰਦੇ ਹਾਂ ਸਾਨੂੰ ਆਉਂਦਾ ਨਹੀਂ ਵਲ ਛਲ ਸੱਜਣਾ ।

ਓਏ ਗੱਲ ਕਰ ਕੋਈ ਦਿਲਾਂ ਨੂੰ ਜੋੜਨ ਦੀ, ਰੋਂਦਿਆਂ ਦੇ ਹਾਸੇ ਮੋੜਨ ਦੀ ,
ਟੁੱਟੇ ਮੁੜ 'ਦਿਆਲ' ਇਹ ਜੁੜਨੇ ਨਾ 'ਵਹਿਣੀਵਾਲ' ਕਰ ਨਾ ਤੋੜਨ ਦੀ ,
ਮੁੜ ਕੇ ਜੀਵਨ ਇਹ ਮਿਲਣਾ ਨਹੀਂ ਜਿਓਵਣ ਦਾ ਸਿਖੀਏ ਵੱਲ ਸੱਜਣਾ !
ਅਸੀਂ ਸਿੱਧੇ ਸਾਦੇ ਬੰਦੇ ਹਾਂ ਸਾਨੂੰ ਆਉਂਦਾ ਨਹੀਂ ਵਲ ਛਲ ਸੱਜਣਾ ।

•

## ਕਿਆ ਬਾਤਾਂ ਨੇ

ਸੁਖ ਵਿੱਚ ਸਾਨੂੰ ਰੱਬ ਭੁੱਲ ਜਾਂਦਾ, ਗਿੱਧੇ ਭੰਗੜੇ ਪਾਈਏ,
ਬੰਦੇ ਨੂੰ ਹੰਕਾਰ ਮਾਰਦਾ, ਦੁੱਖ ਵਿੱਚ ਰੱਬ ਧਿਆਈਏ,
ਦੁੱਖ ਵਿੱਚ ਤਾਂ ਹਰ ਕੋਈ ਧਿਆਉਂਦਾ- ਸੁਖ ਵਿੱਚ ਧਿਆਉਣਾ ਆ ਜਾਵੇ !
ਕਿਆ ਬਾਤਾਂ ਨੇ ਕਿਆ ਬਾਤਾਂ ਨੇ- ਜੇ ਸਾਨੂੰ ਨਿਆਉਣਾ ਆ ਜਾਵੇ।
ਕਿਆ ਬਾਤਾਂ ਨੇ ਕਿਆ ਬਾਤਾ ਨੇ- ਜੇ ਸਾਨੂੰ ਜਿਉਣਾ ਆ ਜਾਵੇ।

ਭਾਈ ਮੈਂ ਮੈਂ ਕਰਦਾ ਬੰਦਾ ਮਰਦਾ, ਲੱਖ ਮੁਸੀਬਤਾਂ ਝੱਲੇ,
ਮੈਂ ਓਸਦੀ ਉਨੂੰ ਲੈ ਕੇ ਡੁਬਦੀ, ਕੁਝ ਨਹੀਂ ਰਹਿੰਦਾ ਪੱਲੇ,
ਈਰਖਾਬਾਜ਼ੀ ਕੱਢ ਹਿਰਦਿਆਂ 'ਚੋਂ- ਦਰਦ ਵੰਡਾਉਣਾ ਆ ਜਾਵੇ!
ਕਿਆ ਬਾਤਾਂ ਨੇ ਕਿਆ ਬਾਤਾ ਨੇ- ਜੇ ਸਾਨੂੰ ਜਿਉਣਾ ਆ ਜਾਵੇ।

ਦੁਨੀਆਂ ਦੀ ਚਿੰਤਾ ਵਿੱਚ ਰੁਝਿਆ, ਆਪਣਾਂ ਆਪ ਖਪਾਉਂਦਾ,
ਹੋਰਾਂ ਦੀਆਂ ਬਦਖੋਈਆਂ ਕਰਕੇ, ਆਪਣਾ ਸਮਾਂ ਗਵਾਉਂਦਾ,
ਚੁਗਲੀ ਨਿੰਦਿਆ ਛੱਡ ਦੁਨੀਆਂ ਦੀ- ਸ਼ੁਕਰ ਮਨਾਉਣਾ ਆ ਜਾਵੇ!
ਕਿਆ ਬਾਤਾਂ ਨੇ ਕਿਆ ਬਾਤਾ ਨੇ- ਜੇ ਸਾਨੂੰ ਜਿਉਣਾ ਆ ਜਾਵੇ।

ਤੜਪ ਰਿਹਾ ਕੋਈ ਸੜਕ ਕਿਨਾਰੇ, ਰਾਹਗੀਰ ਜਦ ਤੱਕਦਾ,
ਹੋਣਾਂ ਇਹ ਕੋਈ ਕਰਮਾਂ ਮਾਰਾ, ਕਹਿ ਕੇ ਮਨ ਵਿੱਚ ਹੱਸਦਾ,
ਨਫ਼ਰਤ ਨੂੰ ਛੱਡ ਦੁਖੀਏ ਨੂੰ ਜੇ- ਗਲ਼ ਨਾਲ਼ ਲਾਉਣਾ ਆ ਜਾਵੇ!
ਕਿਆ ਬਾਤਾਂ ਨੇ ਕਿਆ ਬਾਤਾ ਨੇ- ਜੇ ਸਾਨੂੰ ਜਿਉਣਾ ਆ ਜਾਵੇ।

ਮੁਆਫ਼ ਕਰੇ ਜੋ ਕਿਸੇ ਦੀ ਗ਼ਲਤੀ ਉਹ ਵੱਡਾ ਅਖਵਾਉਂਦਾ,
'ਵਹਿਣੀਵਾਲੀਆ' ਭੁੱਲ ਚੁੱਕ ਦੀ, ਹੱਥ ਬੰਨ੍ਹ ਕੇ ਮਾਫ਼ੀ ਚਾਹੁੰਦਾ,
ਖ਼ਿਮਾ ਕਰਨ ਦੀ ਬਿਰਤੀ ਸਤਗੁਰੂ 'ਦਿਆਲ' ਦੇ ਮਨੀ ਵਸਾ ਜਾਵੇ!
(ਦਿਆਲ ਦੀ ਝੋਲੀ ਪਾ ਜਾਵੇ)
ਕਿਆ ਬਾਤਾਂ ਨੇ ਕਿਆ ਬਾਤਾ ਨੇ- ਜੇ ਸਾਨੂੰ ਜਿਉਣਾ ਆ ਜਾਵੇ।

•

## ਮਨਾਂ ਮੂਰਖਾ

ਜਾਤਾਂ ਦੇ ਵਖਰੇਵੇਂ ਕਾਹਤੋਂ, ਆਪਸ ਵਿੱਚ ਤਕਰਾਰ –
ਸੋਚੋ ਜ਼ਰਾ, ਲੜਾਉਂਦਾ ਜਿਹੜਾ, ਕੌਣ ਖੜ੍ਹਾ ਵਿਚਕਾਰ !
ਭੂਸਰਿਆ ਕਿਓਂ ਫਿਰਦਾ ਯਾਰਾ– ਹੱਥ ਅਕਲ ਨੂੰ ਮਾਰ।
ਮੈਂ ਕਿਹਾ ਮਨਾਂ ਮੂਰਖਾ– ਕੁਝ ਤਾਂ ਸੋਚ ਵਿਚਾਰ–
ਓਏ ਮੈਂ ਕਿਹਾ ਮਨਾਂ ਮੂਰਖਾ ॥

ਝਗੜਿਆਂ ਦੇ ਕਈ ਕਾਰਨ ਹੁੰਦੇ, ਔਖਾ ਲੈਣਾ ਨਿਰਣਾ –
ਪਰ ਅੱਜ ਕਲ੍ਹ ਬੰਦਾ ਬੰਦੇ ਨੂੰ, ਹੀ ਕਰਦਾ ਏ ਘਿਰਣਾ ,
ਹਰ ਪ੍ਰਾਣੀ ਵਿੱਚ ਖ਼ੁਦਾ ਵਸੇਂਦਾ– ਇਹ ਨਾ ਮਨੋ ਵਿਸਾਰ!
ਮੈਂ ਕਿਹਾ ਮਨਾਂ ਮੂਰਖਾ– ਕੁਝ ਤਾਂ ਸੋਚ ਵਿਚਾਰ–
ਓਏ ਮੈਂ ਕਿਹਾ ਮਨਾਂ ਮੂਰਖਾ ॥

ਮਾਂ ਧਰਤੀ ਪਰਮੇਸ਼ਰ ਬਾਪੂ, ਹਨ ਸਭਨਾਂ ਦੇ ਸਾਂਝੇ –
ਵੱਖੋ ਵੱਖ ਭਾਸ਼ਾਵਾਂ ਦੇ ਵਿੱਚ, ਗੁਣ ਇੱਕੋ ਦੇ ਗਾਂਦੇ ,
ਮਸ਼ ਭੁੱਲ ਖ਼ੁਦਾ ਨੂੰ ਕਿਹੜੀ ਗੱਲੋਂ– ਤੂੰ ਹੁੰਦਾ ਫਿਰੇਂ ਖ਼ੁਆਰ !
ਮੈਂ ਕਿਹਾ ਮਨਾਂ ਮੂਰਖਾ– ਕੁਝ ਤਾਂ ਸੋਚ ਵਿਚਾਰ–
ਓਏ ਮੈਂ ਕਿਹਾ ਮਨਾਂ ਮੂਰਖਾ ॥

ਰਾਹ ਵੱਖਰੇ ਨੇ ਭਾਵੇਂ ਸਾਡੇ, ਪਰ ਹੈ ਇੱਕੋ ਟਿਕਾਣਾ –
ਉਸਦਾ ਘੱਲਿਆ ਆਇਆ ਬੰਦਾ, ਸੱਦੇ ਤੋਂ ਤੁਰ ਜਾਣਾ ,
ਹੱਸ ਖੇਡ ਕੇ ਵਕਤ ਲੰਘਾ ਲੈ– ਜ਼ਿੰਦਗੀ ਦੇ ਦਿਨ ਚਾਰ!
ਮੈਂ ਕਿਹਾ ਮਨਾਂ ਮੂਰਖਾ– ਕੁਝ ਤਾਂ ਸੋਚ ਵਿਚਾਰ–
ਓਏ ਮੈਂ ਕਿਹਾ ਮਨਾਂ ਮੂਰਖਾ ॥

ਨਫ਼ਰਤਾ ਵਿਚੋਂ ਕੁਝ ਨਾ ਲੱਭੇ, ਗੁਰੂਆਂ ਨੇ ਫ਼ਰਮਾਇਆ ’
‘ਵਹਿਣੀਵਾਲੀਆ ਦਿਆਲ’ ਅਖ਼ੀਰੀ, ਕੀਤੀ ਤੇ ਪਛਤਾਇਆ ’
ਮਰਨ ਤੋਂ ਪਹਿਲਾਂ ਜਾਂਦਾ ਜਾਂਦਾ– ਜਾ ਤੂੰ ਮਹਿਕ ਖਿਲਾਰ!
ਮੈਂ ਕਿਹਾ ਮਨਾਂ ਮੂਰਖਾ– ਕੁਝ ਤਾਂ ਸੋਚ ਵਿਚਾਰ–
ਓਏ ਮੈਂ ਕਿਹਾ ਮਨਾਂ ਮੂਰਖਾ ॥

•

## ਸਭ ਦੇ ਕਾਜ ਸਵਾਰੇ

ਰੱਬ ਦੇ ਘਰ ਵਿੱਚ ਘਾਟ ਨਾ ਕੋਈ, ਜਿਹੜਾ ਵੀ ਕਰਦੈ ਅਰਜ਼ੋਈ ,
ਸਭ ਦੇ ਕਾਜ ਸਵਾਰੇ, ਤੂੰ ਪ੍ਰੀਤਮ ਪਿਆਰੇ- ਮੇਰੇ ਬਾਬਾ ਜੀ!
ਜਾਵਾਂ ਮੈਂ ਬਲਿਹਾਰੇ, ਅਤੇ ਸੌ ਵਾਰੇ- ਮੇਰੇ ਬਾਬਾ ਜੀ ॥

ਜਿਸ ਬੰਦੇ ਨੇ ਜੋ ਵੀ ਚਾਹਿਆ, ਰੱਬ ਨੇ ਉਸਦੇ ਝੋਲ਼ੀ ਪਾਇਆ ,
ਜੋ ਵੀ ਮਨੋਂ ਪੁਕਾਰੇ, ਤੁਸੀਂ ਬਣੇ ਸਹਾਰੇ- ਮੇਰੇ ਬਾਬਾ ਜੀ!
ਜਾਵਾਂ ਮੈਂ ਬਲਿਹਾਰੇ, ਅਤੇ ਸੌ ਵਾਰੇ- ਮੇਰੇ ਬਾਬਾ ਜੀ ॥

ਦੁੱਖ ਵਿੱਚ ਉਸਦਾ ਨਾਮ ਧਿਆਈਏ, ਸੁਖ ਵਿੱਚ ਉਸਦਾ ਸ਼ੁਕਰ ਮਨਾਈਏ,
ਬੇੜੇ ਡੁੱਬਦੇ ਤਾਰੇ, ਤੁਸੀਂ ਲਾਏ ਕਿਨਾਰੇ- ਮੇਰੇ ਬਾਬਾ ਜੀ!
ਜਾਵਾਂ ਮੈਂ ਬਲਿਹਾਰੇ, ਅਤੇ ਸੌ ਵਾਰੇ- ਮੇਰੇ ਬਾਬਾ ਜੀ ॥

ਜੋੜੀ ਤੇ ਸਦਾ ਰਹਿਮਤਾਂ ਰੱਖੀਂ, ਸਦਾ ਮੇਹਰ ਦੀ ਨਜ਼ਰ ਨਾ ਤੱਕੀਂ ,
ਕਰਦੀਂ ਵਾਰੇ ਨਿਆਰੇ, ਚਮਕਣ ਤਾਰੇ- ਮੇਰੇ ਬਾਬਾ ਜੀ!
ਜਾਵਾਂ ਮੈਂ ਬਲਿਹਾਰੇ, ਅਤੇ ਸੌ ਵਾਰੇ- ਮੇਰੇ ਬਾਬਾ ਜੀ ॥

ਹੋਈ ਭੁੱਲ ਚੁੱਕ ਵੀ ਬਖ਼ਸ਼ਾਂਦੀ, ਭੁੱਲਿਆਂ ਨੂੰ ਰਾਹ ਸਿੱਧੇ ਪਾਂਦੀ ,
ਔਗੁਣ ਬੜੇ ਹਮਾਰੇ, ਬਖ਼ਸ਼ ਦੇਈਂ ਸਾਰੇ- ਮੇਰੇ ਬਾਬਾ ਜੀ!
ਜਾਵਾਂ ਮੈਂ ਬਲਿਹਾਰੇ, ਅਤੇ ਸੌ ਵਾਰੇ- ਮੇਰੇ ਬਾਬਾ ਜੀ ॥

ਰੱਖੀਂ ਸਬਰ ਸਮਾਈ ਦਾਤਾ, ਤੇ ਤੇਰੇ ਹੱਥ ਵਡਿਆਈ ਦਾਤਾ ,
ਓਹ ਜਾਂਦੇ ਸਤਿਕਾਰੇ, 'ਦਿਆਲ' ਵਿਚਾਰੇ- ਮੇਰੇ ਬਾਬਾ ਜੀ!
ਜਾਵਾਂ ਮੈਂ ਬਲਿਹਾਰੇ, ਅਤੇ ਸੌ ਵਾਰੇ- ਮੇਰੇ ਬਾਬਾ ਜੀ ।
ਸਭ ਦੇ ਕਾਜ ਸਵਾਰੇ, ਪ੍ਰੀਤਮ ਪਿਆਰੇ- ਮੇਰੇ ਬਾਬਾ ਜੀ ॥

•

## ਸਿੱਖ ਅਤੇ ਸਿੰਘ ਦੇ ਗੁਣ

ਸਿੱਖਾ ਹੋ ਸਿੱਖ ਗੁਰੂ ਦਾ, ਜੇ ਕਰ ਅਖਵਾਉਣਾ ਭਾਈ ,
ਸੇਵਾ ਕਰ ਦੁਖੀਆਂ ਦੀ ਤੇ-
ਸੇਵਾ ਕਰ ਦੁਖੀਆਂ ਦੀ ਅਤੇ- ਆਪਣਾ ਇਹ ਫ਼ਰਜ਼ ਨਿਭਾ ਦੇ!
ਬਣ ਜਾ ਤੂੰ ਵੀਰ ਘਨੱਈਆ- ਜ਼ਖ਼ਮਾਂ ਉੱਤੇ ਮੱਲ੍ਹਮ ਲਾ ਦੇ ।

ਸਿੱਖਾ ਤੂੰ ਯੋਧਾ ਵੀ ਹੈਂ, ਸਹਿਣਾ ਨਹੀਂ ਜ਼ੁਲਮ ਕਦੇ ਵੀ ,
ਬਣ ਜਾਵੀਂ ਬੰਦਾ ਬਹਾਦਰ-
ਬਣ ਜਾਵੀਂ ਬੰਦਾ ਬਹਾਦਰ- ਦੁਸ਼ਮਣਾਂ ਵਿੱਚ ਭੜਥੂ ਪਾ ਦੇ!
ਪੈਂਦੀਆਂ ਜੇ ਲੋੜ ਪੰਥ ਨੂੰ- ਬਾਜ਼ੀ ਸਿਰ ਧੜ ਦੀ ਲਾ ਦੇ ।

ਸਿੱਖਾ ਤੂੰ ਕਰ ਲੈ ਸੇਵਾ, ਸੇਵਾ ਤੋਂ ਮਿਲਦਾ ਮੇਵਾ,
ਆਉਂਦਾ ਤੇਰੇ ਦਰ 'ਤੇ ਕੋਈ-
ਆਉਂਦਾ ਤੇਰੇ ਦਰ 'ਤੇ ਕੋਈ- ਦੁਖੀਏ ਦਾ ਦਰਦ ਵੰਡਾ ਦੇ!
ਬਣ ਕੇ ਤੂੰ ਵੀਰ ਘਨੱਈਆ- ਜ਼ਖ਼ਮਾਂ 'ਤੇ ਮੱਲ੍ਹਮ ਲਾ ਦੇ ।

ਸਿੱਖਾ ਤੂੰ ਸਿੱਖ ਗੁਰੂ ਦਾ, ਸਿੱਖੀ ਨਾਂ ਸੂਰੇ ਦਾ ਵੀ ,
ਰੱਖ ਕੇ ਜਾਨ ਤਲੀ ਦੇ ਉੱਤੇ-
ਰੱਖ ਕੇ ਜਿੰਦ ਤਲੀ ਦੇ ਉੱਤੇ- ਚੱਲਣ ਦੀ ਜਾਚ ਸਿਖਾ ਦੇ !
ਪੈਂਦੀ ਆ ਜੇ ਲੋੜ ਪੰਥ ਨੂੰ- ਬਾਜ਼ੀ ਸਿਰ ਧੜ ਦੀ ਲਾ ਦੇ ।

ਸਿੱਖਾ ਤੇਰਾ ਧਰਮ ਹੈ ਸੇਵਾ, ਬਖ਼ਸ਼ਿਆ ਤੈਨੂੰ ਬਾਜਾਂ ਵਾਲੇ,
ਕੱਢ ਕੇ ਮਨੋਂ ਦੂਜ-ਤੀਜ ਨੂੰ-
ਕੱਢ ਕੇ ਮਨੋਂ ਦੂਜ-ਤੀਜ ਨੂੰ- ਮਰਦੇ ਮੂੰਹ ਪਾਣੀ ਪਾ ਦੇ!
ਬਣ ਕੇ ਤੂੰ ਵੀਰ ਘਨ੍ਹਈਆ- ਜ਼ਖ਼ਮਾਂ 'ਤੇ ਮੱਲ੍ਹਮ ਲਾ ਦੇ ।

ਸਿੱਖਾ ਤੂੰ ਮਤੀਦਾਸ ਬਣ, ਆਰਿਆਂ ਦੇ ਥੱਲੇ ਵੜਜੀਂ,
ਮੰਨੀਂ ਨਾ ਈਨ ਕਿਸੇ ਦੀ-
ਮੰਨਣੀ ਨਹੀਂ ਈਨ ਕਿਸੇ ਦੀ- ਸਾਹਾਂ ਨਾਲ਼ ਸਿਦਕ ਨਿਭਾ ਦੇ!
ਪੈਂਦੀ ਤੇਰੀ ਲੋੜ ਪੰਥ ਨੂੰ- ਬਾਜ਼ੀ ਸਿਰ ਧੜ ਦੀ ਲਾ ਦੇ ।

ਬਹੁਤਾ ਹੀ ਧੱਕਾ ਕਰਦਾ, ਤੇਰੇ ਨਾਲ਼ 'ਦਿਆਲ' ਜੋ ਵੈਰੀ ,
ਮੁੜ ਕੇ ਨਾ ਸਿਰ ਚੁੱਕੇ ਓਹ-
ਮੁੜ ਕੇ ਨਾ ਸਿਰ ਚੁੱਕੇ ਓਹ- ਕੰਨਾਂ ਨੂੰ ਹੱਥ ਲੁਆ ਦੇ!
ਪੈਂਦੀ ਜੇ ਲੋੜ ਪੰਥ ਨੂੰ- ਬਾਜ਼ੀ ਸਿਰ ਧੜ ਦੀ ਲਾ ਦੇ ।

•

## ਸਾਹ ਘਟਦੇ ਜਾਂਦੇ

"ਕਿਓਂ ਫਿਰੇਂ ਵਸਾਰੀ ਮੌਲਾ ਨੂੰ, ਕਿਸ ਗੱਲੋਂ ਧੌਣ ਅਕੜਾਈ ਓਏ,
ਦੱਸ ਤੇਰਾ ਵੱਖ ਕੀ ਦੁਨੀਆਂ ਤੋਂ, ਕਿਓਂ ਫਿਰੇਂ ਔਕਾਤ ਭੁਲਾਈ ਓਏ।
ਮੇਰੀ ਰਮਜ਼ ਸਮਝ 'ਵਹਿਣੀਵਾਲੀਆ' ਤੂੰ, ਕਿਸੇ ਫੱਕਰ ਆਖ ਸੁਣਾਈ ਓਏ-
ਤੂੰ ਸ਼ੁਕਰ ਮਨਾ ਓਸ ਦਾਤੇ ਦਾ ਤੇਰੀ ਜੀਹਦੇ ਹੱਥ ਵਡਿਆਈ ਓਏ।"

ਛੱਡ ਬੰਦਿਆ ਹੁੱਜਤਾਂ ਤੂੰ ਰਿੜਕੇਂ ਕਿਓਂ ਪਾਣੀ ਵਿੱਚ ਮਧਾਣੀ !
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਪੜ੍ਹ ਗੁਰੂਆਂ ਦੀ ਬਾਣੀ

ਲੰਘ ਬਚਪਨ ਜੋਬਨ ਆਇਆ ਉਏ
ਐਸ਼ਾਂ ਵਿੱਚ ਵਕਤ ਗੁਆਇਆ ਉਏ
ਤੂੰ ਰੱਬ ਨੂੰ ਮਨੋਂ ਭੁਲਾਇਆ ਓਏ ਤੇਰੀ ਜਿਸ ਹੱਥ ਡੋਰ ਪ੍ਰਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਪੜ੍ਹ ਗੁਰੂਆਂ ਦੀ ਬਾਣੀ

ਬੜੀ ਖਾ ਪੀ ਮੌਜ ਮਨਾ ਲੀ ਉਏ
ਕੁਝ ਸੌਂ ਕੇ ਉਮਰ ਗਵਾ ਲੀ ਉਏ
ਜਿਵੇਂ ਪਹਿਲਾਂ ਵਾਲੀ ਲੰਘਾ ਲੀ ਉਏ ਉਵੇਂ ਬਾਕੀ ਦੀ ਲੰਘ ਜਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਪੜ੍ਹ ਗੁਰੂਆਂ ਦੀ ਬਾਣੀ

ਜਿਹੜਾ ਬਹੁਤਾ ਚਤੁਰ ਕਹਾਵੇਂ ਤੂੰ
ਏਥੇ ਆਪਣਾ ਆਪ ਲੁਕਾਵੇਂ ਤੂੰ
ਕਿਓਂ ਦਿਲ ਦੇ ਵਿੱਚੋਂ ਭੁਲਾਵੇਂ ਤੂੰ ਉਥੇ ਦੁੱਧੋਂ ਨਿਤਰਜੂ ਪਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਪੜ੍ਹ ਗੁਰੂਆਂ ਦੀ ਬਾਣੀ

ਸਭ ਤੁਰੇ ਝਾੜ ਕੇ ਪੱਲੇ ਉਏ
ਹੱਥ ਖ਼ਾਲੀ ਕੱਲ ਮੁਕੱਲੇ ਉਏ
ਤੇਰੇ ਮੂਹਰੇ ਹੀ ਤੁਰ ਚੱਲੇ ਉਏ ਨਾ ਰਾਜਾ ਰਿਹਾ ਨਾ ਰਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਪੜ੍ਹ ਗੁਰੂਆਂ ਦੀ ਬਾਣੀ।

ਜਦ ਨੰਬਰ ਲੱਗ ਗਿਆ ਤੇਰਾ ਉਏ
ਕਰ ਕੂਚ ਜਾਏਂਗਾ ਡੇਰਾ ਉਏ
ਮੰਨ 'ਦਿਆਲ' ਤੂੰ ਕਹਿਣਾ ਮੇਰਾ ਉਏ ਦੇਹ ਅੰਤ ਖ਼ਾਕ ਹੋ ਜਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਪੜ੍ਹ ਗੁਰੂਆਂ ਦੀ ਬਾਣੀ।

•

## ਮਨ ਤੂੰ ਜੋਤ ਸਰੂਪ

ਮਨ ਤੂੰ ਜੋਤ ਸਰੂਪ, ਲੈਂ ਜੇ ਆਪਣਾ ਆਪ ਪਛਾਣ!
ਰੱਬ ਤੇਰੇ ਵਿੱਚ ਵਸਦਾ ਏ, ਤੂੰ ਕਿਓਂ ਬਣਿਆ ਅਣਜਾਣ !,

ਰਾਹੋਂ ਬੇਰਾਹ ਹੋ ਕੇ, ਕਿਓਂ ਭਟਕਿਆ ਫਿਰਦਾ ਏਂ ,
ਹੱਥੀਂ ਆਪ ਸਹੇੜ ਕੇ ਤੂੰ, ਦੁੱਖਾਂ ਵਿੱਚ ਘਿਰਦਾ ਏਂ ,
ਦੁੱਖਾਂ ਵਿੱਚ ਘਿਰਦਾ ਏਂ!

ਮਨਾਂ ਚੰਚਲ ਹਾਰਿਆ ਤੂੰ, ਟਿਕ ਕੇ ਬਹਿ ਜਾਇਆ ਕਰ ,
ਕਦੇ ਧਿਆਨ ਗੁਰੂ ਆਪਣੇ, ਦਾ ਵੀ ਲਗਾਇਆ ਕਰ ,
ਦਾ ਵੀ ਲਗਾਇਆ ਕਰ !

ਜੇ ਮੂਲ ਪਛਾਣੇਂਗਾ, ਸਾਗਰ ਤਰ ਜਾਵੇਂਗਾ ,
ਚੁਗ ਸ਼ਬਦ ਦੇ ਮੋਤੀ ਤੂੰ ਕਾਗੋਂ ਹੰਸ ਕਹਾਵੇਂਗਾ ,
ਫਿਰ ਹੰਸ ਕਹਾਵੇਂਗਾ !

'ਦਿਆਲ' ਛੱਡ ਚਤਰਾਈਆਂ ਤੂੰ ਨਰਕਾਂ ਨੂੰ ਜਾਵੇਂਗਾ ,
ਜਦੋਂ ਬੀਤ ਗਈ ਸਾਰੀ ਆਖ਼ਿਰ ਪਛਤਾਵੇਂਗਾ ,
ਆਖ਼ਿਰ ਪਛਤਾਵੇਂਗਾ !!

•

## ਧੰਨ ਧੰਨ ਸਤਿਗੁਰੂ ਨਾਨਕ ਜੀ

"ਅਸੀਂ ਮੰਗਦੇ ਨਾ ਸ਼ੱਕੀਏ ਤੇ ਉਹ ਦਿੰਦਾ ਵੀ ਨਾ ਥੱਕੇ -
ਸੱਖਣੀ ਝੋਲ਼ੀ ਭਰ ਦੇਵੇ ਜਦ ਨਜ਼ਰ ਸਵੱਲੀ ਤੱਕੇ !
ਹਰ ਪਾਸੇ ਤੋਂ ਘਾਟੇ ਵਾਧੇ ਉਹ ਪੂਰੇ ਕਰ ਦਿੰਦਾ-
ਜਿਹੜਾ ਵੀ ਮੇਰੇ ਸਤਿਗੁਰੂ ਉਤੇ 'ਦਿਆਲ' ਭਰੋਸਾ ਰੱਖੇ।"

ਦਰ ਦਰ ਭਟਕਣ ਨਾਲ਼ੋਂ ਜੋ ਲੜ ਓਸ ਗੁਰੂ ਦੇ ਲੱਗੇ
ਠੱਗਾਂ ਦੀ ਇਸ ਦੁਨੀਆਂ ਦੇ ਵਿੱਚ ਕਦੇ ਜਾਣ ਨਾ ਠੱਗੇ
ਜਿਸ ਨੇ ਰੱਬ ਦੀ ਓਟਤਕਾਲੀ ਰਹਿਣ ਨਾ ਕਦੇ ਅਧੂਰੀਆਂ!
ਮੇਰਾ ਧੰਨ ਧੰਨ ਸਤਿਗੁਰੂ ਨਾਨਕ ਜੀ ਜੋ ਕਰੇ ਮੁਰਾਦਾਂ ਪੂਰੀਆਂ।

ਕੋਈ ਆਖੇ ਮੈਂ ਸਿਰਸਿਓਂ ਆਇਆ ਦੁੱਖ ਤੋੜਦੂੰ ਸਾਰੇ
ਕੋਈ ਆਖੇ ਚੱਲ ਨਾਲ਼ ਮੇਰੇ ਮੇਰਾ ਰੱਬ ਵਸਦਾ ਭੰਨਿਆਰੇ
ਚੇਲੇ ਚਮਟੇ ਆਸ਼ੂਤੋਸ਼ ਦੀਆਂ ਕਰੀ ਜਾਵਣ ਮਸ਼ਹੂਰੀਆਂ !
ਮੇਰਾ ਧੰਨ ਧੰਨ ਸਤਿਗੁਰੂ ਨਾਨਕ ਜੀ ਜੋ ਕਰੇ ਮੁਰਾਦਾਂ ਪੂਰੀਆਂ।

ਦੂਰ ਨੇ ਡੇਰੇ ਭਗਤੀ ਦੇ ਭਾਈ ਸਾਧ ਕਹਾਉਣਾ ਸੌਖਾ
ਪਰ ਕਿਸੇ ਦਾ ਧਰਮ ਬਚਾਵਣ ਲਈ ਸੀਸ ਕਟਾਉਣਾ ਔਖਾ
ਹਿੰਦ ਦੀ ਚਾਦਰ ਇੱਕੋ ਸੀ ਕਈ ਤਾਣੀ ਫਿਰਦੇ ਭੂਰੀਆਂ !
ਮੇਰਾ ਧੰਨ ਧੰਨ ਸਤਿਗੁਰੂ ਨਾਨਕ ਜੀ ਜੋ ਕਰੇ ਮੁਰਾਦਾਂ ਪੂਰੀਆਂ।

ਇਸ ਦਰਵਾਜ਼ੇ ਉਸ ਦਰਵਾਜ਼ੇ ਕਿਉਂ ਖਾਂਦਾ ਫਿਰਦੈਂ ਧੱਕੇ
ਜਾਣ ਬੁੱਝ ਕੇ ਨਹੀਂ ਕਿਹਾ ਮੂੰਹੋਂ ਨਿਕਲਿਆ ਅਣੀ ਪਟੱਕੇ
'ਵਹਿਣੀਵਾਲੀਆ ਦਿਆਲ' ਤੂੰ ਦੱਸ ਏਥੇ ਤੇਰੀਆਂ ਕੀ ਮਜਬੂਰੀਆਂ!
ਮੇਰਾ ਧੰਨ ਧੰਨ ਸਤਿਗੁਰੂ ਨਾਨਕ ਜੀ ਜੋ ਕਰੇ ਮੁਰਾਦਾਂ ਪੂਰੀਆਂ।

•

## ਆਪ ਹੀ ਮਾਈ- ਆਪ ਹੀ ਬਾਪ

ਚੰਗੀਆਂ ਮਾੜੀਆਂ ਸਭ ਦੀਆਂ ਜਾਣੇਂ ,
ਉਸ ਕੋਲੋਂ ਕਿਸ ਨੇ ਭੇਦ ਲੁਕਾਣੇ ,
ਆਪ ਹੀ ਢੱਕਦਾ ਸਭ ਦੇ ਪਾਜ!
ਸਭ ਕੁਝ ਕਰਦਾ ਆਪ ਹੀ ਆਪ- ਆਪ ਹੀ ਮਾਈ ਆਪ ਹੀ ਬਾਪ ।

ਖਾਵਣ ਲਈ ਪਦਾਰਥ ਲੱਖਾਂ ,
ਕਿਹੜੇ-ਕਿਹੜੇ ਕੀ-ਕੀ ਦੱਸਾਂ ,
ਬਾਣੀ ਦਾ ਰਸ ਅਜ਼ਬ ਸੁਆਦ!
ਆਪ ਹੀ ਮਾਈ ਆਪ ਹੀ ਬਾਪ- ਸਭ ਕੁਝ ਕਰਦਾ ਆਪ ਹੀ ਆਪ ।

ਕਦੇ-ਕਦੇ ਮਨ ਸੋਚੀਂ ਪਾਉਂਦਾ ,
ਕਦੇ-ਕਦੇ ਫਿਰ ਗੀਤ ਗਵਾਉਂਦਾ ,
ਆਪ ਹੀ ਰਾਗ ਤੇ ਆਪ ਹੀ ਸਾਜ!
ਸਭ ਥਾਈਂ ਵਰਤੇ ਆਪ ਹੀ ਆਪ- ਆਪ ਹੀ ਮਾਈ ਅਪ ਹੀ ਬਾਪ ।

ਗ਼ਲਤੀਆਂ ਕਰ ਪਛਤਾਉਂਦਾ ਬੰਦਾ ,
ਜਦ ਉਸਦੇ ਦਰ ਆਉਂਦਾ ਬੰਦਾ ,
ਝੱਟ ਕਰ ਦੇਵੇ ਉਸਨੂੰ ਮੁਆਫ਼ !
ਸਤਗੁਰ ਮੇਰਾ ਬੜਾ ਕਮਾਲ- ਆਪ ਹੀ ਮਾਈ ਆਪ ਹੀ ਬਾਪ ।

ਬਖ਼ਸ਼ਿਸ਼ ਦੇ ਵਿੱਚ ਦੇਰ ਨਾ ਕੋਈ ,
ਓਸ ਵਿੱਚ ਵਲ ਤੇ ਫੇਰ ਨਾ ਕੋਈ ,
ਪਰ ਮੈਂ ਵਿੱਚ ਨੇ ਕਈ ਹਜ਼ਾਰ!

ਸਿਰ ਮੇਰੇ 'ਤੇ ਹੱਥ ਹੈ ਜਿਸਦਾ
ਨਾਮ ਨਾ ਜਾਣਾਂ ਦੱਸਾਂ ਕਿਸਦਾ
ਏਸ ਰਾਜ਼ ਨੂੰ ਰਹਿਣ ਦਿਓ ਰਾਜ਼ ।
ਆਪ ਹੀ ਘੜਦਾ ਆਪ ਹੀ ਤੋੜੇ
ਜਿੱਧਰੋਂ ਆਇਆ ਓਧਰ ਨੂੰ ਮੋੜੇ
'ਦਿਆਲ' ਕੀ ਜਾਣੇ ਓਸਦੇ ਰਾਜ਼!
ਪਰ ਜਿਸ ਉੱਪਰ ਹੋਵੇ ਦਿਆਲ ॥
ਕਸਰ ਨਾ ਛੱਡੇ ਕਰੇ ਨਿਹਾਲ ।
ਆਪ ਹੀ ਮਾਈ ਆਪ ਹੀ ਬਾਪ-
ਰਗ ਰਗ ਦੇ ਵਿੱਚ ਵਿਆਪੇ ਆਪ ॥
•

## ਸਜਾਉਣ ਵਾਲਾ ਕੌਮ ਨੂੰ

ਅੱਜ ਭਟਕੇ ਹਾਂ ਰਾਹੋਂ ਅਸੀਂ, ਬਖ਼ਸ਼ੂ ਸਮੱਤ ਸਾਨੂੰ-
ਆਈ ਕਿਸੇ ਆਫ਼ਤੋਂ- ਬਚਾਉਣ ਵਾਲਾ ਕੌਮ ਨੂੰ!

ਵੱਜਦੇ ਜੈਕਾਰੇ ਸਦਾ ਇਹ, ਬੋਲੇ ਸੋ ਨਿਹਾਲ ਵਾਲੇ-
ਸਤਿ ਸ੍ਰੀ ਅਕਾਲ ਓਹ- ਸਜਾਉਣ ਵਾਲਾ ਕੌਮ ਨੂੰ!

ਸਿੱਖਾਂ ਨੂੰ ਮਕਾਉਂਣਾ ਜਿਹੜੈ, ਸੋਚਦਾ ਏ ਮਨ ਵਿੱਚ-
ਆਪ ਮਿਟ ਜਾਵੇਗਾ ਓਹ- ਮਿਟਾਉਣ ਵਾਲਾ ਕੌਮ ਨੂੰ!

ਸੁਭਾ ਵੇਲੇ ਪਟਨੇ ਦੁਪਹਿਰ, ਨੂੰ ਅਨੰਦਪੁਰ ਸਾਹਿਬ-
ਸ਼ਾਮ ਨੂੰ ਹਜ਼ੂਰ ਸਾਹਿਬ- ਸਜਾਉਣ ਵਾਲਾ ਕੌਮ ਨੂੰ!

ਸੱਚ ਝੂਠ ਨਿੱਤਰੂ ਆਖ਼ੀਰੀ, ਵਹਿਣੀਵਾਲੀਆ ਓਏ-
ਸਮਾਂ ਦੱਸ ਦੇਵੇਗਾ ਇਹ- ਆਉਣ ਵਾਲਾ ਕੌਮ ਨੂੰ!

ਜਿਓਂਦਾ ਹੈਗਾ ਜਿਓਂਦਾ ਰਹੂ, ਸਦਾ 'ਹਰਦਿਆਲ ਸਿੰਘਾ'-
ਬਾਟੇ ਵਿੱਚੋਂ ਚੂਲੇ ਨਾਲ਼- ਛਕਾਉਣ ਵਾਲਾ ਕੌਮ ਨੂੰ!
!! ਖੰਡੇ ਬਾਟੇ ਵਿੱਚੋਂ ਅੰਮ੍ਰਿਤ ਛਕਾਉਣ ਵਾਲਾ ਕੌਮ ਨੂੰ!!

•

## ਸਭ ਲੀਲਾ ਉਸਦੀ

ਨਾ ਤਾਂ ਮੈਨੂੰ ਗਿਲਾ ਕਿਸੇ ਤੇ ਨਾ ਹੀ ਯਾਰੋ ਰੋਸ ਕਰਾਂ
ਨਾ ਰੋਸ ਕਰਾਂ, ਨਾ ਅਫ਼ਸੋਸ ਕਰਾਂ-
ਕਿਉਂਕਿ ਲੀਲਾ ਉਸਦੀ... ।

ਜੇ ਹੱਸ ਕੇ ਕੋਈ ਬੁਲਾਵੇ ਤਾਂ
ਜਾਂ ਵੇਖ ਮੱਥੇ ਵੱਟ ਪਾਵੇ ਤਾਂ
ਮੈਨੂੰ ਕਿਸੇ ਤੇ ਗਿਲਾ ਨਹੀਂ ਅਤੇ ਨਾ ਹੀ ਕੋਈ ਰੋਸ ਕਰਾਂ
ਨਾ ਰੋਸ ਕਰਾਂ, ਨਾ ਅਫ਼ਸੋਸ ਕਰਾਂ-
ਕਿਉਂਕਿ ਲੀਲਾ ਉਸਦੀ... ।

ਕਦੇ ਖ਼ੁਸ਼ੀਆਂ ਤੇ ਕਦੇ ਹਾਸੇ ਨੇ
ਜੇ ਦਿਨ ਕਿਤੇ ਆਏ ਉਦਾਸੇ ਨੇ
ਮੈਨੂੰ ਕਿਸੇ ਤੇ ਗਿਲਾ ਨਹੀਂ ਅਤੇ ਨਾ ਹੀ ਕੋਈ ਰੋਸ ਕਰਾਂ
ਨਾ ਰੋਸ ਕਰਾਂ, ਨਾ ਅਫ਼ਸੋਸ ਕਰਾਂ-
ਕਿਉਂਕਿ ਲੀਲਾ ਉਸਦੀ... ।

ਜੋ ਮਿਲਿਆ ਏ ਉਹ ਤੇਰਾ ਨਹੀਂ
ਜੋ ਨਹੀਂ ਮਿਲਿਆ ਓਹ ਮੇਰਾ ਨਹੀਂ
ਇਸ ਕਰਕੇ ਕੋਈ ਗਿਲਾ ਨਹੀਂ ਅਤੇ ਨਾ ਹੀ ਕੋਈ ਰੋਸ ਕਰਾਂ
ਨਾ ਰੋਸ ਕਰਾਂ, ਨਾ ਅਫ਼ਸੋਸ ਕਰਾਂ-
ਕਿਉਂਕਿ ਲੀਲਾ ਉਸਦੀ... ।

ਕਹੇ 'ਦਿਆਲ' ਸਦਾ ਹੀ ਨਿਉਂਈਦਾ
ਰੱਬ ਜੀ ਦੀ ਰਜ਼ਾ 'ਚ ਜਿਉਈਦਾ
ਇਸ ਕਰਕੇ ਕੋਈ ਗਿਲਾ ਨਹੀਂ ਅਤੇ ਨਾ ਹੀ ਕੋਈ ਰੋਸ ਕਰਾਂ
ਨਾ ਰੋਸ ਕਰਾਂ, ਨਾ ਅਫ਼ਸੋਸ ਕਰਾਂ–
ਕਿਉਂਕਿ ਲੀਲਾ ਉਸਦੀ...

•

## ਲੰਗਰ ਦੀ ਰਸਮ

ਬਾਪ ਦੇ ਕੋਲੋਂ ਝਿੜਕਾਂ ਖਾ ਕੇ, ਭੋਜਨ ਸਾਧੂਆਂ ਤਾਈਂ ਛਕਾ ਕੇ ,
ਬੀਹ ਟਕਿਆਂ ਨਾਲ਼ ਕਿਰਤ ਕਮਾਈ! ਮੇਰੇ ਸਤਿਗੁਰੂ ਨਾਨਕ ਨੇ ।
ਆਹ ਲੰਗਰ ਦੀ ਰਸਮ ਚਲਾਈ!! ਮੇਰੇ ਸਤਿਗੁਰੂ ਨਾਨਕ ਨੇ ॥

ਰੰਕ ਤੇ ਰਾਣਾ ਸੰਗਤ ਦੇ ਵਿੱਚ, ਬੈਠ ਕੇ ਛਕਦੇ ਪੰਗਤ ਵਿੱਚ ,
ਊਚ ਨੀਚ ਦੀ ਲੀਕ ਮਿਟਾਈ! ਮੇਰੇ ਸਤਿਗੁਰੂ ਨਾਨਕ ਨੇ ।
ਆਹ ਲੰਗਰ ਦੀ ਰਸਮ ਚਲਾਈ!! ਮੇਰੇ ਸਤਿਗੁਰੂ ਨਾਨਕ ਨੇ ॥

ਜਿੱਥੇ ਸੁੱਚਮ ਬਰਕਤ ਪੈਂਦੀ, ਵਧਣ ਭੰਡਾਰੇ ਤੋਟ ਨਾ ਰਹਿੰਦੀ ,
ਵਾਹ ਕੈਸੀ ਲੀਲਾ ਵਰਤਾਈ! ਮੇਰੇ ਸਤਿਗੁਰੂ ਨਾਨਕ ਨੇ ।
ਆਹ ਲੰਗਰ ਦੀ ਰਸਮ ਚਲਾਈ!! ਮੇਰੇ ਸਤਿਗੁਰੂ ਨਾਨਕ ਨੇ ॥

ਸੇਵਾ ਕਰ ਜੋ ਸੇਵ ਕਮਾਉਂਦੇ, ਮੰਗੀਆਂ ਮੂੰਹੋਂ ਮੁਰਾਦਾਂ ਪਾਉਂਦੇ ,
ਹਰ ਇੱਕ ਮਨ ਦੀ ਰੀਝ ਪੁਗਾਈ! ਮੇਰੇ ਸਤਿਗੁਰੂ ਨਾਨਕ ਨੇ ।
ਆਹ ਲੰਗਰ ਦੀ ਰਸਮ ਚਲਾਈ!! ਮੇਰੇ ਸਤਿਗੁਰੂ ਨਾਨਕ ਨੇ ॥

ਤੱਪੜ ਕੁਰਸੀ ਲੜੇ ਨਾ ਕਈ, ਵਹਿਣੀਵਾਲੀਏ ਦੀ ਅਰਜ਼ੋਈ ,
ਸਿੱਖਾਂ ਨੂੰ ਕਿਹਾ ਰੱਖੋ ਸਮਾਈ! ਮੇਰੇ ਸਤਿਗੁਰੂ ਨਾਨਕ ਨੇ ।
ਆਹ ਲੰਗਰ ਦੀ ਰਸਮ ਚਲਾਈ!! ਮੇਰੇ ਸਤਿਗੁਰੂ ਨਾਨਕ ਨੇ ॥

ਮੈਂ ਮੂਰਖ ਨੂੰ ਸਾਰ ਨਾ ਕਾਈ, 'ਦਿਆਲ' ਦੇ ਹੱਥ ਵਿੱਚ ਕਲਮ ਫੜਾਈ,
ਆਹ ਕਵਿਤਾ ਆਪੇ ਲਿਖਵਾਈ! ਮੇਰੇ ਸਤਿਗੁਰੂ ਨਾਨਕ ਨੇ ।
ਆਹ ਲੰਗਰ ਦੀ ਰਸਮ ਚਲਾਈ!! ਮੇਰੇ ਸਤਿਗੁਰੂ ਨਾਨਕ ਨੇ ॥

•

## ਭੋਗ ਮਨਾਂ ਚਿੱਤ ਲਾ ਕੇ

ਬਚਪਨ ਵਿੱਚ ਮਨਆਈਆਂ ਕਰੀਆਂ
ਅੰਬਰੋਂ ਉਡਦੀਆਂ ਗੁੱਡੀਆਂ ਫੜੀਆਂ
ਜੋਬਨ ਇਸ਼ਕ ਖ਼ੁਮਾਰੀਆਂ ਚੜ੍ਹੀਆਂ-
ਅੱਖੀਆਂ ਫੇਰ ਕਿਤੇ ਜਾ ਲੜੀਆਂ
ਲਵ ਮੈਰਿਜ਼ ਕਰਵਾ ਕੇ ਪੁੱਠੇ- ਬਹਿ ਗਿਓਂ ਸਿੰਗ ਫਸਾ ਕੇ !
ਲਿਖੀਆਂ ਲੇਖ ਦੀਆਂ ਹੁਣ ਭੋਗ ਮਨਾਂ ਚਿੱਤ ਲਾ ਕੇ ।

ਚਿੱਤ ਜੋ ਆਇਆ ਪਹਿਨ ਹੰਢਾਇਆ
ਖਾਧਾ-ਪੀਤਾ ਸ਼ੁਗਲ ਮਨਾਇਆ
ਟੋਕਿਆ ਜੇ ਕਿਸੇ ਤੁੱਧ ਨਾ ਭਾਇਆ-
ਹੱਥੀਂ ਰੋਗ ਜਿਸਮ ਨੂੰ ਲਾਇਆ
ਮੇਥੇ ਭੁੰਨ ਭੁੰਨ ਖਾਨਾ ਏਂ ਤੂੰ ਬੈਠੋਂ ਸ਼ੂਗਰ ਵਧਾ ਕੇ !
ਲਿਖੀਆਂ ਲੇਖ ਦੀਆਂ ਹੁਣ ਭੋਗ ਮਨਾਂ ਚਿੱਤ ਲਾ ਕੇ ।

ਦੋਨਾਂ ਹੱਥਾਂ ਨਾਲ਼ ਤੂੰ ਲੁੱਟੀ ਦੁਨੀਆਂ
ਦਾਓ ਲੱਗਿਆ ਜਿੱਥੇ ਕੁੱਟੀ ਦੁਨੀਆਂ
ਸਮਝ ਰੱਖੀਂ ਤੂੰ ਜੁੱਤੀ ਦੁਨੀਆਂ
ਖ਼ੂਹ ਖਾਤੇ ਵਿੱਚ ਸੁੱਟੀ ਦੁਨੀਆਂ
ਨਰਕ ਭੋਗ ਦਾਂ ਭੋਗੀ ਚੱਲ ਤੂੰ ਹੱਥੀ ਸੁਰਗ ਲੁਟਾ ਕੇ !
ਲਿਖੀਆਂ ਲੇਖ ਦੀਆਂ ਹੁਣ ਭੋਗ ਮਨਾਂ ਚਿੱਤ ਲਾ ਕੇ ।

ਕਰਮਾਂ ਤੇਰਿਆਂ ਆਣ ਜਕੜਿਆ
ਪਿਆ ਸੋਚੀਂ ਕਿਸੇ ਭੂਤ ਨੇ ਫੜਿਆ

ਭਰਮਾਂ ਦੇ ਤੂੰ ਹੱਥੀਂ ਚੜ੍ਹਿਆ-
ਫਿਰ ਡੇਰੇ ਵਿੱਚ ਜਾ ਕੇ ਵੜਿਆ
ਬਚਣਾ ਜੇ ਲੜ ਗੁਰੂ ਦਾ ਫੜ ਲੈ ਵੇਖ ਕੇਰਾਂ ਅਜ਼ਮਾ ਕੇ !
ਲਿਖੀਆਂ ਲੇਖ ਦੀਆਂ ਹੁਣ ਭੋਗ ਮਨਾਂ ਚਿੱਤ ਲਾ ਕੇ ।

ਦੋਸਤ ਮਿੱਤਰ ਇਹ ਸਾਥੀ ਤੇਰੇ
ਢੀਚਕ ਮਾਰਦੇ ਫਿਰਨ ਆਹ ਜਿਹੜੇ,
ਸਭਨਾਂ ਨੇ ਹੱਥੀਂ ਰੋਗ ਸਹੇੜੇ-
'ਕੱਲਾ ਨਹੀਂ ਤੂੰ ਏਥੇ ਹੋਰ ਬਥੇਰੇ
'ਵਹਿਣੀਵਾਲੀਆ' ਬੋਲੀ ਨਾ ਹੁਣ ਬਹਿ ਜਾ ਚਿੱਤ ਸਮਝਾ ਕੇ!
ਲਿਖੀਆਂ ਲੇਖ ਦੀਆਂ ਹੁਣ ਭੋਗ ਮਨਾਂ ਚਿੱਤ ਲਾ ਕੇ
•

## ਸਾਹ ਮੁੱਕਗੇ- ਨਾ ਮੁੱਕੇ ਕੰਮ ਤੇਰੇ

ਜ਼ਿੰਦਗੀ ਦੇ ਜਿਉਣ ਨੂੰ ਨਾ ਬੁੱਝਿਆ ਓਏ ਸੱਜਣਾ ,
ਫਿਰਦਾ ਰੁਝੇਵਿਆਂ 'ਚ ਰੁੱਝਿਆ ਓਏ ਸੱਜਣਾ ,
ਦੁੱਖ ਆਪਣੇ ਹੀ ਹੱਥੀਂ ਤੂੰ ਸਹੇੜੇ!
ਬਹੁਤੀਆਂ ਕਮਾਈਆਂ ਵਾਲਿਆ- ਸਾਹ ਮੁੱਕਗੇ- ਮੁੱਕੇ ਨਾ ਕੰਮ ਤੇਰੇ ।

ਭੁੱਲਿਆ ਤੂੰ ਫਿਰਦੈਂ ਜਿਸਨੂੰ ਇੱਕ ਦਿਨ ਓਹ ਘੜੀ ਆਵਣੀ ,
ਕਰਮਾਂ ਤੇਰਿਆਂ ਦਾ ਲੇਖਾ-ਜੋਖਾ ਇਹ ਜ਼ਿੰਦ ਫਸ ਜਾਣੀ ,
ਜਦੋਂ ਆਣ ਕੇ ਜਮਾਂ ਨੇ ਖਾਏ ਘੇਰੇ !
ਬਹੁਤੀਆਂ ਕਮਾਈਆਂ ਵਾਲਿਆ- ਸਾਹ ਮੁੱਕਗੇ- ਮੁੱਕੇ ਨਾ ਕੰਮ ਤੇਰੇ ।

ਕੋਲੇ ਜੋ ਹੋ-ਹੋ ਬਹਿੰਦੇ ਇਨ੍ਹਾਂ ਓਦੋਂ ਮੁੱਖ ਘੁਮਾਉਣਾ ,
ਸਰਨਾ ਜੋ ਇਨ੍ਹਾਂ ਕੋਲੋਂ ਮਾੜਾ ਮੋਟਾ ਫ਼ਰਜ਼ ਨਿਭਾਉਣਾ ,
ਨਾਲ਼ ਜਾਣੇ ਨਾ ਜਿਨ੍ਹਾਂ ਨੂੰ ਕਹੇਂ ਮੇਰੇ!
ਬਹੁਤੀਆਂ ਕਮਾਈਆਂ ਵਾਲਿਆ- ਸਾਹ ਮੁੱਕਗੇ- ਮੁੱਕੇ ਨਾ ਕੰਮ ਤੇਰੇ ।

ਖ਼ਾਲੀ ਹੱਥੀਂ ਤੁਰ ਜਾਣਾਂ ਏਥੋਂ ਸਤਗੁਰ ਦੇ ਰੰਗ ਨਿਆਰੇ ,
ਧਰਤੀ 'ਤੇ ਸੌਣਾ ਪੈਣਾ ਛੱਡ ਕੇ ਸਭ ਮਹਿਲ ਮੁਨਾਰੇ ,
ਕੰਮ ਆਉਣੇ ਨਾ ਚੁਬਾਰੇ ਪਾਏ ਜਿਹੜੇ!
ਬਹੁਤੀਆਂ ਕਮਾਈਆਂ ਵਾਲਿਆ- ਸਾਹ ਮੁੱਕਗੇ- ਮੁੱਕੇ ਨਾ ਕੰਮ ਤੇਰੇ ।

ਰੱਖ ਲੈ ਭਰ 'ਦਿਆਲ' ਖ਼ਜ਼ਾਨੇ ਇਕੱਠੀ ਬੜੀ ਮਾਇਆ ਕਰਕੇ ,
ਲੈਜੀਂ ਓਦੋਂ ਨਾਲ਼ ਆਪਣੇ ਛਾਤੀ ਦੇ ਉੱਪਰ ਧਰ ਕੇ ,
ਕਰੇ ਪਾਪ ਵਹਿਣੀਵਾਲੀਆ ਬਥੇਰੇ!
ਬਹੁਤੀਆਂ ਕਮਾਈਆਂ ਵਾਲਿਆ- ਸਾਹ ਮੁੱਕਗੇ- ਮੁੱਕੇ ਨਾ ਕੰਮ ਤੇਰੇ ।

•

## ਕਰ ਕੂਚ ਜਹਾਨੋਂ ਗਏ

ਕਰ ਕੂਚ ਜਹਾਨੋਂ ਗਏ ਓਹ, ਤੇਰੇ ਨਾਲ਼ ਦੇ ਸਾਰੇ ਹਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਜਪ ਲੈ ਗੁਰਾਂ ਦੀ ਬਾਣੀ।

ਬੰਦਿਆ ਸੌਂ ਸੌਂ ਸਮਾਂ ਲੰਘਾਵੇਂ,
ਮਾਰ ਘੁਰਾੜੇ ਹੱਥੋਂ ਗੁਆਵੇਂ,
ਕਰ ਲੈ ਭਜਨ ਬੰਦਗੀ ਓਏ ਮੁੜ ਨਾ ਮਾਨਸ ਦੇਹੀ ਥਿਆਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਜਪ ਲੈ ਗੁਰਾਂ ਦੀ ਬਾਣੀ।

ਰੱਬ ਨੇ ਜਿੰਨੇ ਬਖ਼ਸ਼ੇ ਗੱਫ਼ੇ,
ਓਨੇ ਹੀ ਹੋਰ ਮਾਰਦੈਂ ਜੱਫ਼ੇ,
ਓਏ ਨਾ ਕੋਈ ਨਾਲ਼ ਹੀ ਲੈ ਤੁਰਿਆ ਨਾ ਤੈਂ ਅਪਣੇ ਨਾਲ਼ ਲਿਜਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਜਪ ਲੈ ਗੁਰਾਂ ਦੀ ਬਾਣੀ।

ਲੰਘਿਆ ਵੇਲਾ ਹੱਥ ਨਹੀਂ ਆਉਣਾ,
ਤੈਨੂੰ ਫੇਰ ਪਊ ਪਛਤਾਉਣਾ,
ਨਾ ਮੁੜ ਕੇ ਆਈ ਐ ਮਨਾਂ ਤੇਰੇ ਨਾਲ਼ ਦਿਆਂ ਦੀ ਢਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਜਪ ਲੈ ਗੁਰਾਂ ਦੀ ਬਾਣੀ।

ਕਾਹਤੋਂ ਧੌਣ ਫਿਰੇਂ ਅਕੜਾਈ,
ਤੇਰਾ ਕੁਝ ਨਹੀਂ ਵਸਤੂ ਪਰਾਈ,
ਉੱਡਜੂ ਭੌਰ ਤਾਂ ਸੁੰਦਰ ਦੇਹ ਆਖ਼ਿਰ ਨੂੰ ਮਿੱਟੀ ਹੋ ਜਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਜਪ ਲੈ ਗੁਰਾਂ ਦੀ ਬਾਣੀ।

ਘਰ ਦੇ ਆਪਣਾ ਫ਼ਰਜ਼ ਨਿਭਾ ਕੇ,
ਮੁੜਨਗੇ ਹੱਥੀਂ ਤੀਲੀ ਲਾ ਕੇ,
'ਵਹਿਣੀਵਾਲੀਆ ਦਿਆਲ' ਤੇਰੀ ਮੁੱਕਜੂ ਸਿਵਿਆਂ ਵਿੱਚ ਕਹਾਣੀ!
ਸਾਹ ਘਟਦੇ ਜਾਂਦੇ ਆ ਮਨਾਂ ਤੂੰ ਜਪ ਲੈ ਗੁਰਾਂ ਦੀ ਬਾਣੀ।

•

## ਦੁਨੀਆਂ ਘੁੰਮਣਘੇਰੀ

ਨਾ ਗੱਲ ਤੇਰੀ ਤੇ ਨਾ ਮੇਰੀ, ਸਾਰੀ ਦੁਨੀਆਂ ਘੁੰਮਣ ਘੇਰੀ ,
ਓਏ ਐਥੇ ਹੁੰਦੀ ਹੇਰਾ ਫੇਰੀ- ਜੇ ਖਹਿੜਾ ਛੁਡਵਾਉਣਾ ਏਂ!
ਬੰਦਿਆ ਨਾਨਕ ਨਾਮ ਧਿਆ ਲੈ- ਜਿਸ ਨੇ ਪਾਰ ਲੰਘਾਉਣਾ ਏਂ ।

ਤੂੰ ਉੱਠ ਸੁਭਾ ਸਵੇਰੇ ਨ੍ਹਾਹ ਲੈ, ਤੇ ਫਿਰ ਆਪਣਾ ਧਿਆਨ ਲਗਾ ਲੈ ,
ਸਿੱਖਿਆ ਗੁਰੂਆਂ ਦੀ ਅਪਣਾ ਲੈ- ਚੰਗਾ ਕਰਮ ਕਮਾਉਣਾ ਏਂ!
ਬੰਦਿਆ ਨਾਨਕ ਨਾਮ ਧਿਆ ਲੈ- ਜਿਸ ਨੇ ਪਾਰ ਲੰਘਾਉਣਾ ਏਂ ।

ਜੋਬਨ ਵਿੱਚ ਐ ਭੂਤ ਸਵਾਰੀ, ਤੇਰੀ ਮਾਇਆ ਨੇ ਮੱਤ ਮਾਰੀ ,
ਪੱਲੇ ਪੈਣੀ ਖੱਜਲ ਖੁਆਰੀ- ਤੂੰ ਆਖ਼ਿਰ ਨੂੰ ਪਛਤਾਉਣਾ ਏਂ!
ਬੰਦਿਆ ਨਾਨਕ ਨਾਮ ਧਿਆ ਲੈ- ਜਿਸ ਨੇ ਪਾਰ ਲੰਘਾਉਣਾ ਏਂ ।

ਇਹ ਜੋ ਧਨ ਦੌਲਤ ਦਾ ਖੇਲਾ, ਐਵੇਂ ਵਾਧੂ ਝੂਠ ਝਮੇਲਾ ,
ਤੁਰਨਾ ਛੱਡ ਕੇ ਭਰਿਆ ਮੇਲਾ, ਇੱਕ ਦਿਨ ਇਹ ਵੀ ਆਉਣਾ ਏਂ!
ਬੰਦਿਆ ਨਾਨਕ ਨਾਮ ਧਿਆ ਲੈ- ਜਿਸ ਨੇ ਪਾਰ ਲੰਘਾਉਣਾ ਏਂ ।

ਦੁਖੀਆਂ ਦੇ ਨਾਲ਼ ਦਰਦ ਵੰਡਾ ਲੈ, ਰੋਂਦਿਆਂ ਨੂੰ ਆਪਣੇ ਗਲ਼ ਲਾ ਲੈ ,
'ਵਹਿਣੀਵਾਲੀਆ' ਸੱਚ ਕਮਾ ਲੈ- ਜੇ ਜੀਵਨ ਸਫ਼ਲ ਬਣਾਉਣਾ ਏਂ!
ਬੰਦਿਆ ਨਾਨਕ ਨਾਮ ਧਿਆ ਲੈ- ਜਿਸ ਨੇ ਪਾਰ ਲੰਘਾਉਣਾ ਏਂ ।

ਇਹ ਜ਼ਿੰਦ ਚਾਰ ਦਿਨਾਂ ਦੀ ਪ੍ਰਾਹੁਣੀ, ਘਰ ਦਿਆਂ ਚਿੱਟੀ ਚਾਦਰ ਪਾਉਣੀ ,
'ਦਿਆਲ' ਇਨ੍ਹਾਂ ਹੱਥੀਂ ਤੀਲੀ ਲਾਉਣੀ- ਨਾ ਘਰ ਨੂੰ ਮੋੜ ਲਿਆਉਣਾ ਏਂ!
ਬੰਦਿਆ ਨਾਨਕ ਨਾਮ ਧਿਆ ਲੈ- ਜਿਸ ਨੇ ਪਾਰ ਲੰਘਾਉਣਾ ਏਂ ।

•

## ਤੱਕ ਲਿਆ ਭਰੋਸਾ ਤੇਰਾ

ਦੁਨੀਆਂ ਰੰਗ ਬਰੰਗੀ ਵੇਖੀ, ਮੌਲਾ ਬੜੀ ਹੀ ਤੰਗੀ ਵੇਖੀ ,
ਤੇਰੇ ਜਿਹਾ ਨਾ ਹੋਰ ਕੋਈ- ਤੱਕ ਲਿਆ ਭਰੋਸਾ ਤੇਰਾ!
ਮੇਰੇ ਸਤਿਗੁਰੂ ਜੀ- ਕੋਈ ਹੋਰ ਨਹੀਂ ਹੈ ਮੇਰਾ ।
ਇੱਕ ਤੂੰ ਹੀ ਹੈਂ, ਇੱਕ ਤੂੰ ਹੀ ਹੈਂ, ਕਰ ਕਿਰਪਾ ਹੁਣ -
ਕੋਈ ਹੋਰ ਨਹੀਂ ਹੈ ਮੇਰਾ- ਮੈਂ ਤੱਕ ਲਿਆ ਭਰੋਸਾ ਤੇਰਾ- ਮੇਰੇ ਸਤਗੁਰੂ ਜੀ ।

ਜੀ ਮੈਂ ਭੁੱਲੜ ਹਾਂ ਭੁੱਲਣਹਾਰਾ, ਚਰਨੀਂ ਢੈ ਪਿਆ ਕਰਮਾਂ ਮਾਰਾ ,
ਭੁੱਲ ਬਖ਼ਸ਼ਾ ਹੁਣ ਚਰਨੀਂ ਲਾ- ਲਿਆ ਦੋਜ਼ਖ਼ ਝੱਲ ਬਥੇਰਾ!
ਮੇਰੇ ਸਤਿਗੁਰੂ ਜੀ- ਕੋਈ ਹੋਰ ਨਹੀਂ ਹੈ ਮੇਰਾ ।
ਇੱਕ ਤੂੰ ਹੀ ਹੈਂ, ਇੱਕ ਤੂੰ ਹੀ ਹੈਂ, ਕਰ ਕਿਰਪਾ ਹੁਣ -
ਕੋਈ ਹੋਰ ਨਹੀਂ ਹੈ ਮੇਰਾ- ਮੈਂ ਤੱਕ ਲਿਆ ਭਰੋਸਾ ਤੇਰਾ- ਮੇਰੇ ਸਤਗੁਰੂ ਜੀ ।

ਦੁਨੀਆਂ ਖਾਂਦੀ ਪੀਂਦੀ ਵੱਸਦੀ, ਸਾਨੂੰ ਵੇਖ ਵੇਖ ਕੇ ਹੱਸਦੀ ,
ਲੋਕ ਮਨਾਉਣ ਦੀਵਾਲੀ ਪਰ- ਸਾਡੇ ਭਾ ਦਾ ਘੁੱਪ ਹਨੇਰਾ !
ਮੇਰੇ ਸਤਿਗੁਰੂ ਜੀ- ਕੋਈ ਹੋਰ ਨਹੀਂ ਹੈ ਮੇਰਾ ।
ਇੱਕ ਤੂੰ ਹੀ ਹੈਂ, ਇੱਕ ਤੂੰ ਹੀ ਹੈਂ, ਕਰ ਕਿਰਪਾ ਹੁਣ -
ਕੋਈ ਹੋਰ ਨਹੀਂ ਹੈ ਮੇਰਾ- ਮੈਂ ਤੱਕ ਲਿਆ ਭਰੋਸਾ ਤੇਰਾ- ਮੇਰੇ ਸਤਗੁਰੂ ਜੀ ।

ਤੇਰੇ ਹੱਥ ਵਡਿਆਈਆਂ ਦਾਤਾ, ਮੈਂ ਵੀ ਆਸਾਂ ਲਾਈਆਂ ਦਾਤਾ ,
ਬਖ਼ਸ਼ੋ ਗੁਨਾਹ, ਬੇਸਮਝੀ ਵਿੱਚ- 'ਦਿਆਲ' ਹੋ ਗਿਆ ਜਿਹੜਾ!
ਮੇਰੇ ਸਤਿਗੁਰੂ ਜੀ- ਕੋਈ ਹੋਰ ਨਹੀਂ ਹੈ ਮੇਰਾ ।
ਇੱਕ ਤੂੰ ਹੀ ਹੈਂ, ਇੱਕ ਤੂੰ ਹੀ ਹੈਂ, ਕਰ ਕਿਰਪਾ ਹੁਣ -
ਕੋਈ ਹੋਰ ਨਹੀਂ ਹੈ ਮੇਰਾ- ਮੈਂ ਤੱਕ ਲਿਆ ਭਰੋਸਾ ਤੇਰਾ- ਮੇਰੇ ਸਤਗੁਰੂ ਜੀ ।

•

## ਓਹਦੀ ਵਡਿਆਈ

ਓਏ ਛੱਡ ਦੁਨੀਆਂ ਦੇ ਝੇੜੇ,
ਉਹ ਆਪੇ ਪਾਰ ਲਾਊ ਬੇੜੇ,
ਕਾਹਨੂੰ ਜਾਨ ਤੂੰ ਦੁੱਖਾਂ 'ਚ ਐਵੇਂ ਪਾਈ ਸੱਜਣਾ!
ਹੁੰਦੀ ਹੈ ਤਾਂ ਕਰ ਉਹਦੀ ਵਡਿਆਈ ਸੱਜਣਾ।

ਜੀਹਨੇ ਜਮਾਂ ਤੋਂ ਛੁਡਾਉਣਾ,
ਪੈਰ ਪੈਰ 'ਤੇ ਬਚਾਉਣਾ,
ਤੇਰਾ ਹੋਣਾ ਨਹੀਓਂ ਕਿਸੇ ਨੇ ਸਹਾਈ ਸੱਜਣਾ!
ਹੁੰਦੀ ਹੈ ਤਾਂ ਕਰ ਉਹਦੀ ਵਡਿਆਈ ਸੱਜਣਾ।

ਤੇਰਾ ਚੱਲਣਾ ਨਹੀਂ ਚਾਰਾ,
ਹੋਰ ਕੋਈ ਨਾ ਸਹਾਰਾ,
ਕਾਹਨੂੰ ਫਿਰੇਂ ਉਹਨੂੰ ਦਿਲ 'ਚੋਂ ਭੁਲਾਈ ਸੱਜਣਾ!
ਹੁੰਦੀ ਹੈ ਤਾਂ ਕਰ ਉਹਦੀ ਵਡਿਆਈ ਸੱਜਣਾ।

ਆਈ ਧੁਰੋਂ ਜਦੋਂ ਚਿੱਠੀ,
ਆਖੂ ਜੀ ਆਇਆਂ ਮਿੱਟੀ,
ਹੋਣਾ ਖ਼ਾਕ ਨਾਲ਼ ਖ਼ਾਕ ਓਏ ਸ਼ੁਦਾਈ ਸੱਜਣਾ!
ਹੁੰਦੀ ਹੈ ਤਾਂ ਕਰ ਉਹਦੀ ਵਡਿਆਈ ਸੱਜਣਾ।

'ਵਹਿਣੀਵਾਲੀਏ ਦਿਆਲ',
ਓਏ ਜ਼ਰਾ ਕਰ ਤੂੰ ਖ਼ਿਆਲ,
ਕਾਹਨੂੰ ਜਾਨਾਂ ਸਮਾਂ ਹੱਥਾਂ 'ਚੋਂ ਲੰਘਾਈ ਸੱਜਣਾ!
ਹੁੰਦੀ ਹੈ ਤਾਂ ਕਰ ਉਹਦੀ ਵਡਿਆਈ ਸੱਜਣਾ।

•

## ਦਾਤੇ ਦਾ ਸ਼ੁਕਰ

ਬਿਨਾਂ ਹੁਕਮ ਪੱਤਾ ਨਾ ਹਿੱਲਦਾ ਏ
ਓਸ ਤੋਂ ਜੋ ਮੰਗੀਏ ਮਿਲਦਾ ਏ
ਮਨਾ ਉਸਦੀ ਕਰੀ ਵਡਿਆਈ ਜਾ!
ਦਾਤੇ ਦਾ ਹੀ ਸ਼ੁਕਰ ਮਨਾਈ ਜਾ।

ਦੱਸ ਰੱਖਿਆ ਕੀ ਵਿੱਚ ਸੁਆਦਾਂ ਦੇ
ਕਿਓਂ ਸੁਪਨੇ ਲਵੇਂ ਸਲਾਦਾਂ ਦੇ
ਜੋ ਮਿਲਦਾ ਸਬਰ ਨਾਲ਼ੇ ਖਾਈ ਜਾ!
ਦਾਤੇ ਦਾ ਹੀ ਸ਼ੁਕਰ ਮਨਾਈ ਜਾ।

ਪਲ ਲਈ ਆਪਣੀ ਸੁਰਤ ਟਿਕਾ
ਘਰ ਬਹਿ ਕੇ ਆਪਣਾ ਰੱਬ ਧਿਆ
ਬੁਰੀ ਕੀਤੀ ਉੱਤੇ ਪਛਤਾਈ ਜਾ!
ਦਾਤੇ ਦਾ ਹੀ ਸ਼ੁਕਰ ਮਨਾਈ ਜਾ।

ਭਾਈ ਸਿੱਧੇ ਰਾਹ ਪਾਉਨਾਂ ਹੋਰਾਂ ਨੂੰ
ਤੂੰ ਛੱਡ ਸਮਝਾਉਣਾ ਹੋਰਾਂ ਨੂੰ
ਆਪਣਾ ਹੀ ਮਨ ਸਮਝਾਈ ਜਾ!
ਦਾਤੇ ਦਾ ਹੀ ਸ਼ੁਕਰ ਮਨਾਈ ਜਾ।

ਗੱਲ ਤੂੰ ਵੀ ਸੁਣ ਲੈ ਨਿਹਾਲ ਸਿਆਂ
ਗੱਲ ਤੈਨੂੰ ਕਹਿਨਾਂ 'ਦਿਆਲ' ਸਿਆਂ
ਭਾਈ ਗੁਣ ਸਤਿਗੁਰੂ ਦੇ ਗਾਈ ਜਾ!
ਦਾਤੇ ਦਾ ਹੀ ਸ਼ੁਕਰ ਮਨਾਈ ਜਾ!!
ਜਿਨੀ ਘਸਦੀ ਕਲਮ ਘਸਾਈ ਜਾ।
ਮਖ਼ ਓਸਦੀ ਕਰੀ ਵਡਿਆਈ ਜਾ॥

•

## ਜ਼ਿੰਦਗੀ ਜਿਉਣ ਦਾ ਨਜ਼ਾਰਾ ਫਿਰ ਹੋਰ ਐ

ਸਿਹਤਬੰਦੀ- ਸਬਰ ਏਹੇ ਬੜੀਆਂ ਨਿਆਮਤਾਂ
ਖ਼ੈਰ-ਸੁੱਖ ਚਾਰੇ ਪਾਸੇ ਰਹਿਣ ਸਲਾਮਤਾਂ
ਜਦੋਂ ਬੰਦੇ ਆਖੇ ਕਿਸੇ ਚੀਜ਼ ਦੀ ਨਾ ਥੋੜ੍ਹ ਐ!
ਬਾਈ ਜ਼ਿੰਦਗੀ ਜਿਉਣ ਦਾ ਨਜ਼ਾਰਾ ਫਿਰ ਹੋਰ ਐ

ਮਾੜੀ ਗੱਲ- ਮੱਲੋਜ਼ੋਰੀ ਰੱਜੇ ਨੂੰ ਰਜਾਵਣਾ
ਛੱਤੀ ਪ੍ਰਕਾਰ ਦੇ ਪਦਾਰਥ ਛਕਾਵਣਾ
ਪੁੰਨ ਕਰੋ ਜਿੱਥੇ ਜੀਹਨੂੰ ਜਿਹੜੀ ਜਿੰਨੀ ਲੋੜ ਐ!
ਬਾਈ ਜ਼ਿੰਦਗੀ ਜਿਉਣ ਦਾ ਨਜ਼ਾਰਾ ਫਿਰ ਹੋਰ ਐ

ਠੰਡ ਵਿੱਚ- ਠਰੀ ਜਾਂਦੇ ਬਿਨਾਂ ਕਈ ਰਜਾਈ ਤੋਂ
ਖੰਘ-ਖੰਘ ਮਰੀ ਜਾਂਦੇ ਬਿਨਾਂ ਕਈ ਦਵਾਈ ਤੋਂ
ਉਨ੍ਹਾਂ ਲਈ ਕਰੋ ਹੁੰਦਾ ਜੇ ਕੋਈ ਓਹੜ-ਪੋਹੜ ਐ
ਬਾਈ ਜ਼ਿੰਦਗੀ ਜਿਉਣ ਦਾ ਨਜ਼ਾਰਾ ਫਿਰ ਹੋਰ ਐ

'ਦਿਆਲ ਵਹਿਣੀਵਾਲੀਆ' ਤੂੰ ਐਸ਼ ਕਰੀ ਜਾਵਨੈਂ
ਖੋਹ-ਖੋਹ ਕੇ ਗ਼ਰੀਬਾਂ ਤੋਂ ਖ਼ਜ਼ਾਨੇ ਭਰੀ ਜਾਵਨੈਂ
ਬੰਦਾ ਮਾੜੇ ਕੰਮੋਂ ਚਿੱਤ ਆਪਣਾ ਜੇ ਮੋੜ ਲੈ
ਬਾਈ ਜ਼ਿੰਦਗੀ ਜਿਉਣ ਦਾ ਨਜ਼ਾਰਾ ਫਿਰ ਹੋਰ ਐ
ਸਮਾਂ ਥੋੜ੍ਹਾ ਰਹਿੰਦਾ ਧਿਆਨ ਰੱਬ ਨਾਲ਼ ਜੋੜ ਲੈ!
ਬਾਈ ਜ਼ਿੰਦਗੀ ਜਿਉਣ ਦਾ ਨਜ਼ਾਰਾ ਫਿਰ ਹੋਰ ਐ

•

## ਖ਼ੁਸ਼ੀਆਂ ਸਭ ਦੀ ਝੋਲ਼ੀ ਪਾਵੀਂ

ਹੁਕਮ ਤੇਰੇ ਵਿੱਚ ਪੱਤਾ ਹਿਲਦਾ ਸਾਰੀ ਦੁਨੀਆਂ ਜਾਣੇਂ ,
ਆਪ ਹਸਾਉਨਾਂ ਆਪ ਰਵਾਉਨਾਂ ਆਪ ਮਨਾਉਨਾਂ ਭਾਣੇਂ ,
ਸਾਡੀ ਇਸ ਅਰਜ਼ੋਈ ਉੱਤੇ ਮੋਹਰ ਰਹਿਮ ਦੀ ਲਾਵੀਂ !
ਦਾਤਿਆ- ਕਾਰਜ ਸਿਰੇ ਚੜ੍ਹਾਵੀਂ-
ਕਾਰਜ ਸਿਰੇ ਚੜ੍ਹਾਵੀਂ- ਖ਼ੁਸ਼ੀਆਂ ਸਭ ਦੀ ਝੋਲ਼ੀ ਪਾਵੀਂ ।

ਕੋਈ ਖਾਵੇ ਅਤੇ ਖਿਲਾਰੇ ਮਾਇਆ ਧਰ ਧਰ ਭੁੱਲੇ ,
ਕਈਆਂ ਦੇ ਘਰ ਘੋਰ ਗ਼ਰੀਬੀ ਬੁੱਝੇ ਰਹਿਣ ਸਦਾ ਚੁੱਲ੍ਹੇ ,
ਤੇਰੀਆਂ ਰਮਜ਼ਾਂ ਤੂੰਹੀਓਂ ਜਾਣੇਂ ਰੋਟੀਓਂ ਨਾ ਤਰਸਾਵੀਂ !
ਦਾਤਿਆ- ਕਾਰਜ ਸਿਰੇ ਚੜ੍ਹਾਵੀਂ-
ਕਾਰਜ ਸਿਰੇ ਚੜ੍ਹਾਵੀਂ- ਖ਼ੁਸ਼ੀਆਂ ਸਭ ਦੀ ਝੋਲ਼ੀ ਪਾਵੀਂ ।

ਰੋਣਾ ਤੂੰ- ਜਦ ਬੰਦਾ ਰੋਵੇ ਆਪ ਹੱਸੇਂ ਜਦ ਹੱਸਦਾ ,
ਬਿਨਾਂ ਸ਼ੱਕ ਦੇ ਰੱਬਾ ਮੇਰਿਆ ਤੂੰ ਕਣ ਕਣ ਦੇ ਵਿੱਚ ਵਸਦਾ ,
ਘਟ ਘਟ ਦਾ ਤੂੰ ਅੰਤਰਜਾਮੀ ਡੁੱਬਦੇ ਪਾਰ ਲੰਘਾਵੀਂ !
ਦਾਤਿਆ- ਕਾਰਜ ਸਿਰੇ ਚੜ੍ਹਾਵੀਂ-
ਕਾਰਜ ਸਿਰੇ ਚੜ੍ਹਾਵੀਂ- ਖ਼ੁਸ਼ੀਆਂ ਸਭ ਦੀ ਝੋਲ਼ੀ ਪਾਵੀਂ ।

ਬੰਦਾ ਤਾਂ ਗ਼ਲਤੀ ਦਾ ਪੁਤਲਾ ਹੋ ਜਾਂਦੀ ਸੌ ਵਾਰੀ ,
ਪਰ ਮੇਰਾ ਸਤਗੁਰੂ ਬਖ਼ਸ਼ਣ ਵਾਲਾ ਜਾਵਾਂ ਮੈਂ ਬਲਿਹਾਰੀ ,
'ਵਹਿਣੀਵਾਲੀਏ ਦਿਆਲ' ਤੋਂ ਆਪੇ ਕਿਰਪਾ ਕਰ ਲਿਖਵਾਵੀਂ !
ਦਾਤਿਆ- ਕਾਰਜ ਸਿਰੇ ਚੜ੍ਹਾਵੀਂ-
ਕਾਰਜ ਸਿਰੇ ਚੜ੍ਹਾਵੀਂ- ਖ਼ੁਸ਼ੀਆਂ ਸਭ ਦੀ ਝੋਲ਼ੀ ਪਾਵੀਂ ।

•

ccc

ਕਿਤਾਬ ਪੜ੍ਹਨ ਲਈ ਆਪ ਜੀ ਦਾ ਕੋਟ-ਕੋਟ ਧੰਨਵਾਦ!

ਬਹੁਤ ਜਲਦੀ ਅਗਲੀ (ਬਾਲ ਪੁਸਤਕ) "ਬਾਲਾਂ ਵਿੱਚੋਂ ਰੱਬ"

ਲੈ ਕੇ ਹਾਜ਼ਰ ਹੋਵਾਂਗਾ। ਰੱਬ ਰਾਖਾ!

ਭੁੱਲ ਚੁੱਕ ਲਈ ਮੁਆਫ਼ੀ ਚਾਹੁੰਦਾਂ।

-ਦਾਸ

ਹਰਦਿਆਲ ਸਿੰਘ ਚੀਮਾ

206-734-0794

ਪੰਜਾਬੀ ਲਿਖਾਰੀ ਸਭਾ

ਸਿਆਟਲ, ਯੂ.ਐਸ.ਏ.

ccc